ੴ
ਸਤਿਨਾਮੁਕਰਤਾਪੁਰਖੁਨਿਰਭਉ
ਨਿਰਵੈਰੁਅਕਾਲਮੂਰਤਿ
ਅਜੂਨੀਸੈਭੰਗੁਰਪ੍ਰਸਾਦਿ

# ਗੁਰੂ ਗ੍ਰੰਥ ਸਾਹਿਬ

## ਧੁਰ ਕੀ ਬਾਣੀ - ਸੰਪਾਦਨ ਜੁਗਤ



**Dhur Kī Bāṇī - Sampādan Jugat**

*by*

Dr. Sarbjinder Singh

Published in India by

SIKH FOUNDATION

**ਲੇਖਕ :**

ਡਾ. ਸਰਬਜਿੰਦਰ ਸਿੰਘ
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਜਾਬ

**ਸਹਾਇਕ ਅਤੇ ਡਿਜ਼ਾਇਨ :**

ਬਲਜੀਤ ਸਿੰਘ, ਇੰਦਰਜੀਤ ਸਿੰਘ

*Photographs :*

*Courtesy* - Punjab & Sind Bank, Bank of Punjab,
V&A Museum U.K.,
D.S.G.M.C; Delhi and S.G.P.C; Amritsar

*Managed, Created & Published by :*

**Sikh Foundation**

PO Box 3627 Lajpat Nagar, New Delhi-110024, INDIA

*Tel.:* 98105 67300, 98115 67640

*E-mail:* sf1999@rediffmail.com

**www.sikhfoundation.in**

ISBN : 81-7873-012-X

# ਕੀ ਕਿੱਥੇ



# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੂਖਮ ਤੋਂ ਸੂਖਮ ਪੱਖਾਂ ਬਾਰੇ ਅੱਜ ਤਕ ਕਈ ਗਹਿਰ-ਗੰਭੀਰ ਕਿਤਾਬਾਂ ਸਾਹਮਣੇ ਆ ਚੁੱਕੀਆਂ ਹਨ। ਪਰ ਬਾਕੀ ਧਰਮ ਗ੍ਰੰਥਾਂ ਦੇ ਸੰਪਾਦਨ ਪ੍ਰਬੰਧ ਨੂੰ ਸਾਹਮਣੇ ਰੱਖਦਿਆਂ ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਪੱਖ ਨੂੰ ਇਸ ਪੁਸਤਕ ਵਿੱਚ ਪੇਸ਼ ਕੀਤਾ ਗਿਆ ਹੈ, ਇਹ ਨਵਾਂ ਵੀ ਹੈ ਅਤੇ ਨਿਵੇਕਲਾ ਵੀ। ਪਰ ਨਾਲ ਦੇ ਨਾਲ ਇਹ ਗੱਲ ਹੈਰਾਨੀ ਵਾਲੀ ਵੀ ਹੈ ਕਿ ਵਿਦਵਾਨਾਂ ਨੇ ਆਮ ਕਰਕੇ ਅਤੇ ਸਿੱਖ ਵਿਦਵਾਨਾਂ ਨੇ ਖ਼ਾਸ ਕਰਕੇ ਇਸ ਸਬੰਧੀ ਅਜੇ ਤਕ ਕਿਉਂ ਚੁਪ ਧਾਰਨ ਕੀਤੀ ਹੋਈ ਸੀ ? ਜਿੱਥੇ ਸੁਖੈਨ ਤਰੀਕੇ ਨਾਲ ਇਸ ਰਚਨਾ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨਾ ਦੇ ਕਾਰਣਾਂ, ਇਸ ਦੀ ਪਵਿਤਰ ਤਰਤੀਬ ਅਤੇ ਯੋਗਦਾਨੀਆਂ ਬਾਰੇ ਗੱਲ ਕੀਤੀ ਗਈ ਹੈ, ਉਥੇ ਉਹ ਤੱਥ ਵੀ ਸਾਹਮਣੇ ਲਿਆਉਣ ਦੇ ਜਤਨ ਕੀਤੇ ਗਏ ਹਨ ਜਿਨ੍ਹਾਂ ਉਪਰ ਗੰਭੀਰ ਸੰਵਾਦ ਛੇੜਿਆ ਜਾ ਸਕਦਾ ਹੈ।

ਸਾਮੀ ਧਰਮਾਂ ਦੇ ਪਵਿਤਰ ਧਰਮ ਗ੍ਰੰਥ ਨਿਰਸੰਦੇਹ ਇਲਹਾਮੀ ਬਾਣੀ ਹਨ ਜੋ ਬੇਹੱਦ ਸਤਿਕਾਰ ਅਤੇ ਸ਼ਰਧਾ ਯੋਗ ਹਨ। ਪ੍ਰੰਤੂ ਇਹ ਵੀ ਇਤਿਹਾਸਕ ਸੱਚ ਹੈ ਕਿ ਇਨ੍ਹਾਂ ਧਰਮ ਗ੍ਰੰਥਾਂ ਦਾ ਸੰਪਾਦਨ ਕਾਰਜ ਸਬੰਧਤ ਧਰਮਾਂ ਦੀ ਬੌਧਿਕ ਜਾਂ ਅਕਾਦਮਿਕ ਉੱਤਮਤਾ ਨੇ ਸਾਹਮਣੇ ਲਿਆਉਂਦਾ ਹੈ। ਇਸ ਤਰ੍ਹਾਂ ਇਨ੍ਹਾਂ ਲਿਖਤਾਂ ਨੂੰ ਆਮ ਲਿਖਤਾਂ ਵਾਂਗ ਵੇਖਣ ਦੀ ਰੁਚੀ ਨੂੰ ਮਾਨਤਾ ਪ੍ਰਾਪਤ ਰਹੀ ਹੈ। ਬਿਲਕੁਲ ਇਸੇ ਤਰ੍ਹਾਂ ਦਾ ਵਰਤਾਰਾ ਭਾਰਤੀ ਧਰਮ ਗ੍ਰੰਥਾਂ ਵਿੱਚ ਵੀ ਵੇਖਣ ਨੂੰ ਮਿਲਦਾ ਹੈ ਕਿਉਂਕਿ ਸਿਮਰਤੀ ਤੋਂ ਲਿਖਤ ਦਾ ਸਫ਼ਰ ਬਹੁਤ ਹੀ ਜ਼ਿਆਦਾ ਲੰਮਾ ਸੀ। ਉਹ ਭਾਵੇਂ ਹਿੰਦੂ ਧਰਮ, ਜੈਨ ਧਰਮ ਜਾਂ ਬੁਧ ਧਰਮ ਦੇ ਪਵਿੱਤਰ ਧਰਮ ਗ੍ਰੰਥ ਸਨ ਪਰ ਇਸ ਸਾਰੇ ਕੁਝ ਤੋਂ ਜ਼ਾਹਰਾ-ਜ਼ਹੂਰ ਹਾਜ਼ਰਾ-ਹਜ਼ੂਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਸ ਧਰਮ ਦੇ ਬਾਨੀਆਂ ਨੇ ਸੁਰੱਖਿਅਤ ਕਰ ਲਿਆ ਅਤੇ ਗੁਰੂ ਗ੍ਰੰਥ ਦੀ ਸੰਪਾਦਨਾ ਦਾ ਕਾਰਜ ਖ਼ੁਦ ਆਪਣੇ ਹੱਥੀਂ ਸੰਪੂਰਨ ਕਰਕੇ ਹਮੇਸ਼ਾ-ਹਮੇਸ਼ਾ ਲਈ ਇਸ ਪਵਿਤਰ ਧਰਮ ਗ੍ਰੰਥ ਨੂੰ ਕਿੰਤੂਆਂ-ਪ੍ਰੰਤੂਆਂ ਅਤੇ ਸ਼ੰਕਿਆਂ ਤੋਂ ਮੁਕਤ ਕਰ ਦਿੱਤਾ।

ਇਸ ਪੁਸਤਕ ਦਾ ਲੇਖਕ ਡਾ: ਸਰਬਜਿੰਦਰ ਸਿੰਘ ਤੁਲਨਾਤਮਕ ਧਰਮ ਅਧਿਐਨ ਦਾ ਵਿਦਿਆਰਥੀ ਹੈ। ਇਸ ਨੇ ਧਰਮ ਅਧਿਐਨ, ਇਤਿਹਾਸ ਅਤੇ ਪੰਜਾਬੀ ਵਿੱਚ ਐਮ.ਏ. ਕਰਨ ਉਪ੍ਰੰਤ ਐਮ.ਫਿਲ. ਅਤੇ ਪੀਐਚ.ਡੀ. ਵੀ ਧਰਮ ਅਧਿਐਨ ਵਿਸ਼ੇ ਵਿੱਚ ਕੀਤੀ ਹੈ ਅਤੇ ਮੌਜੂਦਾ ਸਮੇਂ ਵਿੱਚ ਇਹ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਧਰਮ ਅਧਿਐਨ

ਵਿਭਾਗ ਵਿੱਚ ਅਧਿਆਪਨ ਦਾ ਕਾਰਜ ਕਰ ਰਿਹਾ ਹੈ।

ਡਾ. ਸਰਬਜਿੰਦਰ ਸਿੰਘ ਮੇਰਾ ਪੁੱਤਰਾਂ ਵਾਂਗ ਵਿਦਿਆਰਥੀ ਹੈ। ਉਸ ਨਾਲ ਪੜ੍ਹਣ-ਲਿਖਣ ਦੀ ਗੱਲ ਕਰਕੇ ਚੰਗਾ ਲਗਦਾ ਹੈ। ਇਹ ਹਥਲੀ ਪੁਸਤਕ ਉਸਦੇ ਸੁਭਾਅ ਅਤੇ ਪ੍ਰਤੀਨਿਧਤਾ ਨੂੰ ਰੂਪਮਾਨ ਕਰਦੀ ਹੈ। ਮੇਰੀ ਹਾਰਦਿਕ ਇੱਛਾ ਹੈ ਕਿ ਉਹ ਇਸ ਪਾਸੇ ਹੋਰ ਮੰਜ਼ਿਲਾਂ ਸਰ ਸਕੇ। ਧਰਮ ਅਧਿਐਨ ਦੇ ਵਿਦਿਆਰਥੀ ਲਈ ਖ਼ਾਸ ਕਰਕੇ ਅਤੇ ਸਮੁੱਚੇ ਸਿੱਖ ਸਮਾਜ ਲਈ ਆਮ ਕਰਕੇ ਇਹ ਪੁਸਤਕ ਅਹਿਮ ਜਾਣਕਾਰੀ ਭਰਪੂਰ ਹੈ, ਕਿਉਂਕਿ ਇਸ ਵਿੱਚ ਬਾਕੀ ਧਰਮ ਗ੍ਰੰਥਾਂ ਦੇ ਮੁਕਾਬਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਲੱਖਣ ਝਲਕਾਰੇ ਸਪਸ਼ਟ ਤੌਰ 'ਤੇ ਰੂਪਮਾਨ ਹੁੰਦੇ ਹਨ। ਹਾਲਾਂਕਿ ਇਹ ਗੱਲ ਕਰਦਿਆਂ ਮੈਂ ਦੂਜੇ ਧਰਮਾਂ ਪ੍ਰਤੀ ਕੋਈ ਨਿਰਾਦਰ ਨਹੀਂ ਦਿਖਾ ਰਿਹਾ ਕਿਉਂਕਿ ਗੁਰੂ ਨਾਨਕ ਪਾਤਸ਼ਾਹ ਨੇ ਹਰ ਸਿੱਖ ਨੂੰ ਦੂਜੇ ਦੇ ਧਰਮ ਅਤੇ ਧਰਮ ਗ੍ਰੰਥ ਦਾ ਸਤਿਕਾਰ ਕਰਨ ਦਾ ਹੁਕਮ ਕੀਤਾ ਹੈ।

ਇਸ ਖੋਜ ਭਰਪੂਰ ਲੇਖਣੀ ਦਾ ਪ੍ਰਗਟਾਅ ਵੀ ਪ੍ਰਕਾਸ਼ਕ 'ਸਿੱਖ ਫਾਊਂਡੇਸ਼ਨ' ਵੱਲੋਂ ਉੱਚਤਮ ਢੰਗ ਨਾਲ ਕੀਤਾ ਗਿਆ ਹੈ ਜੋ ਕਿ ਪਿਛਲੇ ਕਾਫ਼ੀ ਸਮੇਂ ਤੋਂ ਸਿੱਖ ਇਤਿਹਾਸ, ਸਿਧਾਂਤ ਅਤੇ ਸਭਿਆਚਾਰ ਹਿਤ ਪ੍ਰਕਾਸ਼ਨਾਵਾਂ ਵਿੱਚ ਲੱਗੇ ਹੋਏ ਹਨ। ਅੰਤ ਵਿੱਚ ਮੈਂ ਆਪਣਾ ਨਾਮ ਇਸ ਰਚਨਾ ਨਾਲ ਜੋੜ ਕੇ ਫ਼ਖ਼ਰ ਮਹਿਸੂਸ ਕਰਦਾ ਹਾਂ।

ਡਾ. ਬਲਕਾਰ ਸਿੰਘ

ਡਾਇਰੈਕਟਰ,
ਇੰਸਟੀਚਿਊਟ ਆੱਫ਼ ਪੰਜਾਬੀ ਲੈਂਗੁਏਜ ਐਂਡ ਸਿੱਖ ਸਟੱਡੀਜ਼,
ਐਸਪੇਨੋਲਾ, ਨਿਊ ਮੈਕਸੀਕੋ,
ਅਮਰੀਕਾ

# ਧਰਮ ਗ੍ਰੰਥ

ਧਰਮ ਗ੍ਰੰਥ ਤੋਂ ਬਿਨਾ ਧਰਮ ਦੀ ਹੋਂਦ ਹੀ ਸੰਭਵ ਨਹੀਂ ਹੈ। ਧਰਮ-ਗ੍ਰੰਥ ਹੀ ਆਪਣੇ ਪੈਗੰਬਰਾਂ, ਗੁਰੂਆਂ, ਪੀਰਾਂ ਵੱਲੋਂ ਦਿੱਤੇ ਹੋਏ ਸਿਧਾਂਤਾਂ ਨਾਲ ਆਪਣੇ ਪੈਰੋਕਾਰਾਂ ਨੂੰ ਧਰਮ ਨਾਲ ਜੋੜਨ ਲਈ ਰਾਹ ਨਿਰਧਾਰਤ ਕਰਦੇ ਹਨ। ਉਨ੍ਹਾਂ ਧਰਮ-ਗ੍ਰੰਥਾਂ ਦਾ ਓਟ-ਆਸਰਾ ਲੈ ਕੇ ਹੀ ਅੱਜ ਦੇ ਪ੍ਰਮੁੱਖ ਧਰਮ, ਹਜ਼ਾਰਾਂ ਸਾਲ ਪੁਰਾਣੇ ਹੋਣ ਦੇ ਬਾਵਜੂਦ ਵੀ ਆਪਣੀ ਸਾਰਥਿਕਤਾ ਨੂੰ ਜਿਉਂ ਦੀ ਤਿਉਂ ਨਵਾਂ-ਨਰੋਆ ਰੱਖ ਰਹੇ ਹਨ। ਉਨ੍ਹਾਂ ਮਹਾਨ ਪੈਗੰਬਰੀ ਆਸ਼ਿਆ ਨੂੰ ਸਮਾਜ ਦੀ ਭਲਾਈ ਹਿਤ ਵਰਤਦਿਆਂ ਹੋਇਆਂ ਹੋਰਨਾਂ ਲੋਕਾਂ ਨੂੰ ਵੀ ਆਪਣੇ ਧਰਮ ਵੱਲ ਨਾ ਕੇਵਲ ਆਕਰਸ਼ਤ ਕਰਦੇ ਹਨ ਸਗੋਂ ਆਪਣੇ ਧਰਮ ਦੇ ਸਿਧਾਂਤਾਂ ਨੂੰ ਅਪਨਾਉਣ ਦੀ ਸਥਿਤੀ ਤਕ ਵੀ ਲੈ ਜਾਂਦੇ ਹਨ। ਇਨ੍ਹਾਂ ਧਰਮ-ਗ੍ਰੰਥਾਂ ਸਦਕਾ ਹੀ ਦੁਨੀਆ ਦੇ ਹਰ ਹਿੱਸੇ ਵਿੱਚ ਹਰ ਧਰਮ ਅਤੇ ਹਰ ਸਭਿਆਚਾਰ ਦੇ ਲੋਕਾਂ ਦੀ ਆਮਦ ਵੇਖਣ ਨੂੰ ਮਿਲਦੀ ਹੈ।



ਸੋ ਉਪ੍ਰੋਕਤ ਧਾਰਨਾ ਤੋਂ ਸਪਸ਼ਟ ਹੈ ਕਿ ਧਰਮ-ਗ੍ਰੰਥ ਹੀ ਧਰਮ ਦਾ ਕੇਂਦਰੀ ਸਰੋਕਾਰ ਅਤੇ ਧਰਮ ਦੇ ਸਿਧਾਂਤਾਂ ਦੀ ਜਿੰਦ-ਜਾਨ ਹੁੰਦਾ ਹੈ। ਇਹ ਕਹਿਣ ਵਿੱਚ ਵੀ ਕੋਈ ਅਤਿ-ਕਥਨੀ ਨਹੀਂ ਹੈ ਕਿ ਧਰਮ-ਗ੍ਰੰਥਾਂ ਤੋਂ ਬਿਨਾ ਧਰਮ ਦੀ ਹੋਂਦ ਹੀ ਕਿਆਸ ਨਹੀਂ ਕੀਤੀ ਜਾ ਸਕਦੀ ਅਤੇ ਇਨ੍ਹਾਂ ਤੋਂ ਬਿਨਾ ਧਰਮ ਦੇ ਹਨੇਰੇ ਵਿੱਚ ਲੁਪਤ ਹੋਣ ਦਾ ਡਰ ਵੀ ਹਮੇਸ਼ਾ ਬਣਿਆ ਰਹਿੰਦਾ ਹੈ। ਇਸੇ ਲਈ ਹੀ ਧਰਮ-ਗ੍ਰੰਥਾਂ ਨੂੰ ਧਰਮ ਦੀ ਜਿੰਦ-ਜਾਨ ਪ੍ਰਵਾਨ ਕੀਤਾ ਗਿਆ ਹੈ।

ਕਿਸੇ ਵਿਦਵਾਨ ਦਾ ਕਥਨ ਹੈ ਕਿ ਧਰਮ-ਗ੍ਰੰਥ ਥੱਕੇ-ਟੁੱਟੇ ਮੁਸਾਫ਼ਰਾਂ ਲਈ ਪਾਣੀ ਦੇ ਚਸ਼ਮੇ ਹੁੰਦੇ ਹਨ। ਧਰਮ-ਗ੍ਰੰਥ ਮਾਰੂਥਲਾਂ ਦੀ ਤਪਸ਼ ਨੂੰ ਸਹਾਰਦੇ ਹੋਏ ਲੋਕਾਂ ਲਈ ਸੰਘਣੀਆਂ ਛਾਵਾਂ ਹੁੰਦੇ ਹਨ। ਸੋ ਸਪਸ਼ਟ ਹੈ ਕਿ ਧਰਮ ਅਤੇ ਗ੍ਰੰਥ ਦਾ ਰਿਸ਼ਤਾ ਰੂਹ ਅਤੇ ਸਰੀਰ ਵਾਲਾ ਹੀ ਹੈ।



# ਵਿਲੱਖਣਤਾ

ਪਵਿੱਤਰ ਬਾਈਬਲ, ਪਵਿੱਤਰ ਕੁਰਆਨ, ਪਵਿੱਤਰ ਵੇਦ, ਜੈਨ ਅੰਗ, ਬੁਧ ਤ੍ਰਿਪਿਟਕ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਸਾਰ ਦੇ ਪ੍ਰਸਿੱਧ ਧਰਮ-ਗ੍ਰੰਥ ਹਨ ਜਿਨ੍ਹਾਂ ਨੇ ਨਾ ਕੇਵਲ ਆਪਣੇ ਧਰਮ ਦੇ ਸਿਧਾਂਤਾਂ ਨੂੰ ਹੀ ਪ੍ਰਗਟਾਇਆ ਸਗੋਂ ਮਹਾਨ ਕੌਮੀਅਤਾਂ ਦੀ ਸਿਰਜਣਾ ਵੀ ਕੀਤੀ ਹੈ। ਉਪ੍ਰੋਕਤ ਧਰਮ-ਗ੍ਰੰਥਾਂ ਦੇ ਸਿਰਜਣ ਇਤਿਹਾਸ ਵੱਲ ਜੇਕਰ ਨਿਗਾਹ ਮਾਰਦੇ ਹਾਂ ਤਾਂ **ਗੁਰੂ ਗ੍ਰੰਥ ਸਾਹਿਬ** ਦੀ ਵਿਲੱਖਣਤਾ ਦੇ ਝਲਕਾਰੇ ਸਪਸ਼ਟ ਨਜ਼ਰ ਆਉਂਦੇ ਹਨ ਕਿਉਂਕਿ :



1. ਧਰਮਾਂ ਦੇ ਇਤਿਹਾਸ ਵਿੱਚ ਇਹ ਇਕੋ-ਇੱਕ ਅਜਿਹਾ ਧਰਮ-ਗ੍ਰੰਥ ਹੈ ਜਿਸਨੂੰ ਗੁਰੂ ਰੂਪ ਵਿੱਚ ਪ੍ਰਵਾਨ ਕੀਤਾ ਹੋਇਆ ਹੈ।
2. ਇਹ ਇਕੋ-ਇੱਕ ਅਜਿਹਾ ਧਰਮ-ਗ੍ਰੰਥ ਹੈ ਜਿਸ ਦੀ ਸੰਪਾਦਨਾ ਖ਼ੁਦ ਧਰਮ ਦੇ ਬਾਨੀਆਂ ਵੱਲੋਂ ਆਪ ਕੀਤੀ ਹੋਈ ਹੈ ਜਿਸ ਕਰਕੇ ਇਹ ਗ੍ਰੰਥ ਸ਼ੰਕਿਆਂ ਅਤੇ ਕਿੰਤੂਆਂ-ਪ੍ਰੰਤੂਆਂ ਤੋਂ ਮੁਕਤ ਪ੍ਰਵਾਨ ਹੋਇਆ ਹੈ।
3. ਇਸ ਗ੍ਰੰਥ ਵਿੱਚ ਕਿਤੇ ਵੀ ਇਸ ਧਰਮ ਦੇ ਬਾਨੀਆਂ ਦੀਆਂ ਕਥਾ-ਕਹਾਣੀਆਂ ਨੂੰ ਚਮਤਕਾਰੀ ਰੂਪ ਵਿੱਚ ਪੇਸ਼ ਨਹੀਂ ਕੀਤਾ ਹੋਇਆ ਹੈ।
4. ਇਸ ਵਿਚਲਾ ਚਿੰਤਨ, ਮਾਨਵ-ਮੁਕਤੀ ਦੇ ਦਰਵਾਜ਼ੇ ਖੋਲ੍ਹਦਾ ਹੋਇਆ ਇੱਕ ਅਜਿਹੇ ਮਨੁੱਖ ਦੀ ਤਸਵੀਰ ਸਿਰਜਦਾ ਹੈ ਜੋ ਮਨੁੱਖਤਾ ਦੀ 'ਬੰਦ ਖ਼ਲਾਸੀ' ਅਤੇ 'ਪਤਿ ਸੇਤੀ' ਜੀਵਨ ਲਈ ਜ਼ਿੰਦਗੀ ਅਤੇ ਮੌਤ ਨੂੰ ਇਕੋ ਜਿਹਾ ਸਮਝਦਾ ਹੈ।
5. ਇਹ ਧਰਮ-ਗ੍ਰੰਥ ਹਿੰਦੁਸਤਾਨ ਦੇ 500 ਸਾਲਾ (12ਵੀਂ ਤੋਂ 17ਵੀਂ ਸਦੀ) ਦੇ ਇਤਿਹਾਸ ਨੂੰ ਵੀ ਆਪਣੇ ਅੰਦਰ ਸਮੋਈ ਬੈਠਾ ਹੈ।

# ਸੰਪਾਦਨਾ

ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਕਾਰਜ ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਦੁਆਰਾ ਸੰਪੂਰਨ ਹੋਇਆ। 1599 ਈ. ਵਿੱਚ ਇਸ ਗ੍ਰੰਥ ਦੀ ਸੰਪਾਦਨਾ ਦਾ ਕਾਰਜ ਆਰੰਭ ਹੋਇਆ। ਸੰਪਾਦਨਾ ਦੇ ਕਾਰਜ ਲਈ ਅੰਮ੍ਰਿਤਸਰ ਦੇ ਬਿਲਕੁਲ ਨਜ਼ਦੀਕ ਰਾਮਸਰ ਦੇ ਰਮਣੀਕ ਸਥਾਨ ਦੀ ਚੋਣ ਕੀਤੀ ਗਈ। ਇਸ ਪਵਿੱਤਰ ਗ੍ਰੰਥ ਨੂੰ ਲਿੱਖਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੋਇਆ ਅਤੇ 1604 ਈ. ਨੂੰ ਇਹ ਮਹਾਨ ਕਾਰਜ ਸੰਪੰਨ ਹੋਇਆ। ਇਸ ਦਾ ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿੱਚ ਕੀਤਾ ਗਿਆ ਅਤੇ ਬਾਬਾ ਬੁੱਢਾ ਜੀ ਨੂੰ ਇਸਦੇ ਪਹਿਲੇ ਗ੍ਰੰਥੀ ਵਜੋਂ ਥਾਪਿਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਵੇਲੇ ਜੋ ਪਹਿਲਾ ਹੁਕਮਨਾਮਾ ਆਇਆ, ਉਹ ਇਹ ਸੀ :

ਸੂਹੀ ਮਹਲਾ ੫ ॥
ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥ ੧ ॥

(ਗੁ.ਗ੍ਰੰ.ਸਾ. ਪੰਨਾ 783)



# ਸੰਪਾਦਨਾ ਦੇ ਕਾਰਣ




## * ਬਾਈਬਲ ਦਾ ਪਵਿਤਰੀਕਰਣ

ਯਹੂਦੀ ਅਤੇ ਈਸਾਈ ਸੰਸਾਰ ਦੇ ਪ੍ਰਮੁੱਖ ਤੇ ਪ੍ਰਸਿੱਧ ਧਰਮ ਹਨ। ਇਨ੍ਹਾਂ ਦੋਵਾਂ ਧਰਮਾਂ ਦੇ ਧਰਮ-ਗ੍ਰੰਥਾਂ ਨੂੰ ਪਵਿਤਰ ਬਾਈਬਲ ਦਾ ਨਾਮ ਪ੍ਰਾਪਤ ਹੈ। ਇਸ ਦੇ ਦੋ ਭਾਗ ਹਨ -

i. **ਪੁਰਾਣਾ ਅਹਿਦਨਾਮਾ** - ਇਹ ਯਹੂਦੀਆਂ ਦਾ ਧਰਮ-ਗ੍ਰੰਥ ਹੈ। 'ਅਹਿਦ' ਦਾ ਭਾਵ 'ਸਮਝੌਤਾ' ਹੈ, ਜੋ ਯਹੂਦੀਆਂ ਦੇ ਪੈਗੰਬਰਾਂ ਨਾਲ ਪਰਮੇਸ਼ਵਰ ਨੇ ਕੀਤਾ ਸੀ।

ii. **ਨਵਾਂ ਅਹਿਦਨਾਮਾ** - ਇਹ ਈਸਾਈਆਂ ਦਾ ਧਰਮ-ਗ੍ਰੰਥ ਹੈ। ਇਹ ਅਹਿਦ ਪਰਮੇਸ਼ਵਰ ਨੇ ਯੀਸੂ ਮਸੀਹ ਨਾਲ ਕੀਤਾ ਸੀ।

ਦੋਵੇਂ ਧਰਮ-ਗ੍ਰੰਥ ਇਕੱਠੇ ਕਰਕੇ ਉਸਨੂੰ ਬਾਈਬਲ ਦਾ ਨਾਮ ਦਿੱਤਾ ਗਿਆ। ਈਸਾਈਆਂ ਨੇ ਇਸ ਧਰਮ-ਗ੍ਰੰਥ ਅਤੇ ਯਹੂਦੀ ਧਰਮ ਨੂੰ ਆਪਣਾ ਪਿਛੋਕੜ ਮੰਨ ਲਿਆ। ਇਸ ਪਵਿੱਤਰ ਧਰਮ ਗ੍ਰੰਥ ਵਿੱਚ 66 ਕਿਤਾਬਾਂ ਹਨ ਜਿਨ੍ਹਾਂ ਵਿਚੋਂ 39 ਪੁਰਾਣੇ ਅਹਿਦਨਾਮੇ ਅਤੇ 27 ਨਵੇਂ ਅਹਿਦਨਾਮੇ ਦਾ ਹਿੱਸਾ ਹਨ।

ਇਸ ਧਰਮ-ਗ੍ਰੰਥ ਦੀ ਸਮੱਸਿਆ ਇਹ ਸੀ ਕਿ ਇਸ ਦੀ ਰਚਨਾ ਯੀਸੂ ਮਸੀਹ ਦੇ ਅੰਤ-ਕਾਲ ਤੋਂ ਤਕਰੀਬਨ 100 ਸਾਲ ਬਾਅਦ ਵਿੱਚ ਹੋਈ। ਯੀਸੂ ਮਸੀਹ ਦੇ ਗੁਜ਼ਰ ਜਾਣ ਤੋਂ ਬਾਅਦ ਈਸਾਈ ਧਰਮ ਦਾ ਪ੍ਰਚਾਰ ਅਤੇ ਪ੍ਰਸਾਰ ਵੱਡੀ ਪੱਧਰ 'ਤੇ ਸ਼ੁਰੂ ਹੋ ਗਿਆ। ਪਰ ਸਮੱਸਿਆ ਇਹ ਪੈਦਾ ਹੋ ਗਈ ਕਿ ਲਿਖਤ ਗ੍ਰੰਥ ਦੀ ਅਣਹੋਂਦ ਕਾਰਣ, ਬਾਈਬਲ ਦੇ ਸਿਧਾਂਤਾਂ ਦੀ ਵਿਆਖਿਆ ਆਪੋ-ਆਪਣੇ ਢੰਗ ਨਾਲ ਹੋਣ ਲੱਗ ਪਈ ਜਿਸ ਕਾਰਣ ਅਰਥਾਂ ਦੇ ਅਨਰਥ ਹੋਣ ਲੱਗੇ। ਈਸਾਈ ਧਰਮ ਦੇ ਸੁਹਿਰਦ ਲੋਕਾਂ ਲਈ ਇਹ ਗੰਭੀਰ ਸਮੱਸਿਆ ਸੀ ਕਿਉਂਕਿ ਉਹ ਜਾਣਦੇ ਸਨ ਕਿ ਜੇਕਰ ਈਸਾ ਮਸੀਹ ਦੇ ਚਲੇ ਜਾਣ ਤੋਂ ਕੁਝ ਸਮਾਂ ਬਾਅਦ ਹੀ ਅਜਿਹਾ ਵਰਤਾਰਾ ਸ਼ੁਰੂ ਹੋ ਗਿਆ ਹੈ ਤਾਂ ਲੰਮਾ ਸਮਾਂ ਬੀਤ ਜਾਣ 'ਤੇ ਸਮੱਸਿਆ ਐਨੀ ਗੰਭੀਰ ਹੋ ਜਾਵੇਗੀ ਕਿ ਲੋਕਾਂ ਦਾ ਹੌਲੀ-ਹੌਲੀ ਈਸਾਈ ਸਿਧਾਂਤਾਂ ਤੋਂ ਵਿਸ਼ਵਾਸ ਹੀ ਉੱਠ ਜਾਵੇਗਾ। ਫਲਸਰੂਪ ਧਰਮ ਦੇ ਅਲੋਪ ਹੋ ਜਾਣ ਦਾ ਡਰ ਹਮੇਸ਼ਾ-ਹਮੇਸ਼ਾ ਲਈ ਬਣਿਆ ਰਹੇਗਾ। ਇਸ ਲਈ ਲੰਮੀ ਸੋਚ-ਵਿਚਾਰ ਤੋਂ ਬਾਅਦ ਇਸ ਦੀ ਲਿਖਤ ਦਾ ਕਾਰਜ 52 ਈ. ਵਿੱਚ ਸ਼ੁਰੂ ਹੋਇਆ ਅਤੇ 100 ਈ. ਵਿੱਚ ਸੰਪੂਰਨ ਹੋ

ਗਿਆ। ਸੰਪੂਰਨਤਾ ਉਪ੍ਰੰਤ ਇਸਨੂੰ 'ਬਾਈਬਲ ਦਾ ਪਵਿਤ੍ਰੀਕਰਣ' ਨਾਮ ਦਿੱਤਾ ਗਿਆ।

ਸਿੱਖ ਗੁਰੂ ਸਾਹਿਬਾਨ ਇਸ ਸਮੱਸਿਆ ਤੋਂ ਪੂਰਨ ਤੌਰ 'ਤੇ ਚੇਤੰਨ ਸਨ। ਇਸ ਲਈ ਗੁਰੂ ਨਾਨਕ ਪਾਤਸ਼ਾਹ ਨੇ ਖ਼ੁਦ ਆਪਣੀ ਸਾਰੀ ਬਾਣੀ ਨੂੰ ਲਿਖਤ ਰੂਪ ਦਿੱਤਾ ਅਤੇ ਹੋਰ ਬਾਣੀ ਵੀ ਇਕੱਤਰ ਕਰਕੇ ਅਗਲੇ ਗੁਰੂ ਨੂੰ ਸੌਂਪ ਦਿੱਤੀ। ਇਹ ਪਰੰਪਰਾ ਪੰਜਵੇਂ ਗੁਰੂ ਸਾਹਿਬਾਨ ਤਕ ਚਲਦੀ ਰਹੀ ਕਿਉਂਕਿ ਗੁਰੂ ਸਾਹਿਬਾਨ ਬਾਈਬਲ ਵਰਗੀ ਸਮੱਸਿਆ ਦਾ ਸਾਹਮਣਾ ਸਿੱਖਾਂ ਨੂੰ ਨਹੀਂ ਕਰਨ ਦੇਣਾ ਚਾਹੁੰਦੇ ਸਨ। ਇਸ ਲਈ ਉਨ੍ਹਾਂ ਨੇ ਆਪਣੀ ਦੇਖ-ਰੇਖ ਵਿੱਚ ਹੀ ਇਸ ਪਵਿੱਤਰ ਗ੍ਰੰਥ ਨੂੰ ਸੰਪੂਰਨ ਕਰਨ ਦਾ ਮਨ ਬਣਾ ਲਿਆ।

## * ਪਵਿੱਤਰ ਕੁਰਆਨ

ਇਸਲਾਮ ਧਰਮ ਦੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਹਨ ਅਤੇ ਇਹ ਧਰਮ ਮੱਕੇ ਦੀ ਸਰ-ਜ਼ਮੀਨ 'ਤੇ ਪੈਦਾ ਹੋਇਆ। ਇਸ ਧਰਮ ਦਾ ਪਵਿੱਤਰ ਧਰਮ-ਗ੍ਰੰਥ ਕੁਰਆਨ ਹੈ। ਸ਼ਬਦ ਕੁਰਆਨ ਦਾ ਮੂਲ 'ਕੁਰਅ' ਹੈ ਜਿਸ ਦਾ ਅਰਥ ਹੈ ਪੜ੍ਹਨਾ, ਬੋਲਣਾ ਅਤੇ ਇਕੱਤਰ ਕਰਨਾ ਆਦਿ। ਇਸ ਤਰ੍ਹਾਂ ਕੁਰਆਨ ਦਾ ਅਰਥ ਹੋਇਆ ਪੜ੍ਹਿਆ ਜਾਣ ਵਾਲਾ, ਬੋਲਿਆ ਜਾਣ ਵਾਲਾ ਗ੍ਰੰਥ ਜਾਂ ਉਹ ਸੰਗ੍ਰਹਿਤ ਪੁਸਤਕ ਜਿਸ ਵਿੱਚ ਪਹਿਲੀਆਂ ਇਲਹਾਮੀ ਕਿਤਾਬਾਂ ਦੀਆਂ ਸਿੱਖਿਆਵਾਂ ਨੂੰ ਇਕੱਤਰ ਕੀਤਾ ਗਿਆ ਹੋਵੇ।



ਕੁਰਆਨ ਵਿੱਚ ਅੱਲਾਹ ਦੇ ਉਹ ਸ਼ਬਦ ਹਨ ਜੋ ਹਜ਼ਰਤ ਮੁਹੰਮਦ ਸਾਹਿਬ ਉਪਰ ਹਜ਼ਰਤ ਜਿਬਰਾਈਲ ਫ਼ਰਿਸ਼ਤੇ ਰਾਹੀਂ ਨਾਜ਼ਲ ਹੋਏ। 610 ਈਸਵੀ ਵਿੱਚ ਰਮਜ਼ਾਨ ਦੇ ਮਹੀਨੇ ਮੁਹੰਮਦ ਸਾਹਿਬ 'ਤੇ ਆਇਤਾਂ ਉਤਰਨੀਆਂ ਸ਼ੁਰੂ ਹੋਈਆਂ ਅਤੇ ਇਹ ਕਰਮ ਲਗਾਤਾਰ 23 ਸਾਲ ਜਾਰੀ ਰਿਹਾ। ਮੁਹੰਮਦ ਸਾਹਿਬ ਪੜ੍ਹਣਾ-ਲਿੱਖਣਾ ਨਹੀਂ ਜਾਣਦੇ ਸਨ, ਸੋ ਇਸ ਕਲਾਮ ਨੂੰ ਹਜ਼ਰਤ ਮੁਹੰਮਦ ਸਾਹਿਬ ਜ਼ੁਬਾਨੀ ਯਾਦ (ਹਿਫ਼ਜ਼) ਕਰ ਲੈਂਦੇ ਸਨ ਅਤੇ ਬਾਅਦ ਵਿੱਚ ਕਾਤਿਬ ਨੂੰ ਸੱਦ ਕੇ ਲਿਖਵਾ ਵੀ ਦਿੱਤਾ ਜਾਂਦਾ ਸੀ। ਇਨ੍ਹਾਂ ਕਾਤਿਬਾਂ ਵਿੱਚ ਪ੍ਰਮੁੱਖ ਜ਼ੈਦ ਬਿਨ ਸਾਬਿਤ ਸੀ। ਹਜ਼ਰਤ ਮੁਹੰਮਦ ਸਾਹਿਬ ਦੇ ਅੰਤ ਸਮੇਂ ਤਕ ਕੁਰਆਨ ਜਾਂ ਤਾਂ ਲੋਕਾਂ ਨੂੰ ਹਿਫ਼ਜ਼ ਸੀ ਜਾਂ ਖਜੂਰ ਦੇ ਪੱਤਿਆਂ, ਹੱਡੀਆਂ ਅਤੇ ਜਾਨਵਰਾਂ ਦੀਆਂ ਖੱਲਾਂ ਉੱਤੇ ਉਕਰਿਆ ਹੋਇਆ ਸੀ।

ਮੁਹੰਮਦ ਸਾਹਿਬ ਤੋਂ ਬਾਅਦ ਖਿਲਾਫ਼ਤ ਦਾ ਯੁੱਗ ਸ਼ੁਰੂ ਹੋਇਆ। ਇਸ ਸਮੇਂ ਦੇ ਪ੍ਰਮੁੱਖ ਖਲੀਫ਼ੇ ਸਨ - ਹਜ਼ਰਤ ਅਬੂ ਬਕਰ, ਹਜ਼ਰਤ ਉਮਰ, ਹਜ਼ਰਤ ਉਸਮਾਨ ਅਤੇ ਹਜ਼ਰਤ ਅਲੀ।

ਹਜ਼ਰਤ ਅਬੂ ਬਕਰ ਦੀ ਖਿਲਾਫ਼ਤ ਵੇਲੇ ਵੱਡੇ ਯੁੱਧ ਹੋਏ ਜਿਸ ਵਿੱਚ ਸ਼ਹੀਦ ਹੋਣ ਵਾਲੇ ਮੁਸਲਮਾਨਾਂ ਵਿੱਚ ਵੱਡੀ ਗਿਣਤੀ ਹਾਫ਼ਿਜ਼ਾਂ ਦੀ ਵੀ ਸੀ। ਕੁਦਰਤੀ ਸੀ ਕਿ ਇਸ ਨਾਲ ਸਮੱਸਿਆਵਾਂ ਪੈਦਾ ਹੋਣ ਦੇ ਆਸਾਰ ਵੱਧ ਗਏ ਸਨ। ਜੇਕਰ ਉਹ ਲੋਕ ਜਿੰਨ੍ਹਾਂ ਨੂੰ ਕੁਰਆਨ ਜ਼ੁਬਾਨੀ ਯਾਦ ਸੀ, ਇੱਕ-ਇੱਕ ਕਰਕੇ ਦੁਨੀਆ ਤੋਂ ਚਲੇ ਗਏ ਤਾਂ ਪਵਿੱਤਰ ਗ੍ਰੰਥ ਦਾ ਕੀ ਬਣੇਗਾ, ਇਸ ਲਈ ਪਵਿੱਤਰ ਕੁਰਆਨ ਦੀ ਸਾਂਭ-ਸੰਭਾਲ ਜਾਂ ਸੰਕਲਨ ਜ਼ਰੂਰੀ ਸੀ। ਇਸ ਲਈ ਹਜ਼ਰਤ ਉਮਰ ਨੇ ਹਜ਼ਰਤ ਅਬੂ ਬਕਰ ਨਾਲ ਸਲਾਹ ਕੀਤੀ ਕਿ ਕੁਰਆਨ ਦੀ ਹਿਫ਼ਾਜ਼ਤ ਲਈ ਹਿਫ਼ਜ਼ ਤੋਂ ਇਲਾਵਾ ਹੋਰ ਪ੍ਰਬੰਧ ਵੀ ਜ਼ਰੂਰੀ ਹੈ। ਪਰ ਅਬੂ ਬਕਰ ਦੁਚਿੱਤੀ ਵਿੱਚ ਸਨ ਕਿ ਇਹ ਕੰਮ ਜਦ ਖ਼ੁਦ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਨੇ ਨਹੀਂ ਕੀਤਾ ਤਾਂ ਉਹ ਕਿਉਂ ਕਰਨ ? ਪਰ ਉਮਰ ਦੀਆਂ ਦਲੀਲਾਂ ਤੋਂ ਕਾਇਲ ਹੋ ਕੇ ਉਨ੍ਹਾਂ ਨੇ ਇੱਕ ਕਮੇਟੀ ਜ਼ੈਦ ਬਿਨ ਸਾਬਿਤ ਦੀ ਅਗਵਾਈ ਵਿੱਚ ਬਣਾ ਦਿੱਤੀ ਜਿਸ ਨੇ ਸਾਰੀਆਂ ਲਿਖਤਾਂ ਅਤੇ ਹਾਫ਼ਿਜ਼ਾਂ ਨੂੰ ਇਕੱਤਰ ਕੀਤਾ ਅਤੇ ਵੱਡੀ ਪੁਣ-ਛਾਣ ਤੋਂ ਬਾਅਦ ਕੁਰਆਨ ਦਾ ਮਿਆਰੀ ਨੁਸਖ਼ਾ ਤਿਆਰ ਕਰ ਦਿੱਤਾ ਅਤੇ ਉਸ ਦੀ ਕਾਪੀ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਦੀ ਪਤਨੀ ਹਜ਼ਰਤ ਹਫ਼ਜ਼ਾ ਕੋਲ ਰੱਖ ਦਿੱਤੀ ਤਾਂ ਕਿ ਜਿਸ ਨੂੰ ਵੀ ਲੋੜ ਹੋਵੇ, ਇਸ ਵਿਚੋਂ ਨਕਲ ਕਰ ਲਵੇ। ਇਸ ਤਰ੍ਹਾਂ ਇਹ ਪਵਿੱਤਰ ਧਰਮ-ਗ੍ਰੰਥ ਵੀ ਪੈਗੰਬਰ ਤੋਂ ਬਾਅਦ ਲਿਖਤ ਰੂਪ ਵਿੱਚ ਸਾਹਮਣੇ ਆਇਆ।

ਹਜ਼ਰਤ ਉਸਮਾਨ ਨੇ ਆਪਣੀ ਖਿਲਾਫ਼ਤ ਦੇ ਸਮੇਂ ਇਸ ਦੀਆਂ ਵੱਖ-ਵੱਖ ਨਕਲਾਂ ਤਿਆਰ ਕਰਵਾ ਦਿੱਤੀਆਂ ਸਨ ਅਤੇ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿੱਚ ਪਹੁੰਚਾ ਕੇ ਆਦੇਸ਼ ਕਰ ਦਿੱਤੇ ਸਨ ਕਿ ਕੁਰਆਨ ਦੀ ਕਿਰਅਤ (ਪਾਠ), ਇਨ੍ਹਾਂ ਅਨੁਸਾਰ ਹੀ ਕੀਤਾ ਜਾਵੇ ਅਤੇ ਜੇਕਰ ਇਸ ਤੋਂ ਇਲਾਵਾ ਕੁਰਆਨ ਦਾ ਕੋਈ ਅੰਸ਼ ਹੋਵੇ ਤਾਂ ਉਸਨੂੰ ਤਲਫ਼ ਕਰ ਦਿੱਤਾ ਜਾਵੇ।

ਗੁਰੂ ਅਰਜਨ ਪਾਤਸ਼ਾਹ ਨੇ ਉਪ੍ਰੋਕਤ ਤੱਥਾਂ ਨੂੰ ਬਹੁਤ ਗੰਭੀਰਤਾ ਨਾਲ ਲਿਆ ਅਤੇ ਅਜਿਹੇ ਹਾਲਾਤ ਹੀ ਪੈਦਾ ਨਾ ਹੋਣ, ਇਸ ਲਈ ਖ਼ੁਦ ਸੰਪਾਦਨ ਦਾ ਕੰਮ ਪੂਰਾ ਕਰਨ ਦਾ ਮਨ ਬਣਾ ਲਿਆ।

## * ਪਵਿੱਤਰ ਵੇਦ



ਵੇਦ ਹਿੰਦੂ ਧਰਮ ਦੇ ਪਵਿੱਤਰ ਧਰਮ-ਗ੍ਰੰਥ ਹਨ। ਇਹ ਗਿਣਤੀ ਵਿੱਚ ਚਾਰ ਹਨ - ਰਿਗ ਵੇਦ, ਸਾਮ ਵੇਦ, ਯਜੁਰ ਵੇਦ ਤੇ ਅਥਰਵ ਵੇਦ। ਹਿੰਦੂ ਧਰਮ ਦਾ ਸਮੁੱਚਾ ਵਿਧੀ-ਵਿਧਾਨ ਇਨ੍ਹਾਂ ਧਰਮ-ਗ੍ਰੰਥਾਂ ਉਪਰ ਅਧਾਰਤ ਹੈ। ਇਨ੍ਹਾਂ

ਧਰਮ-ਗ੍ਰੰਥਾਂ ਦਾ ਸਭ ਤੋਂ ਅਦਭੁਤ ਰਹੱਸ ਇਹ ਹੈ ਕਿ ਹਿੰਦੂ ਵਿਸ਼ਵਾਸੀਆਂ ਅਨੁਸਾਰ ਇਹ ਧਰਮ-ਗ੍ਰੰਥ ਅਪੁਰਸ਼ ਰਚਨਾ ਹਨ, ਭਾਵ ਇਸ ਦਾ ਕਰਤਾ ਮਨੁੱਖ ਨਹੀਂ ਹੈ। ਇਹ ਸਿੱਧੇ ਆਕਾਸ਼ ਤੋਂ ਧਰਤੀ ਉਪਰ ਉਤਰੇ ਹਨ ਜਦਕਿ ਬਾਕੀ ਸਾਰੇ ਧਰਮ-ਗ੍ਰੰਥ ਪੈਗੰਬਰਾਂ ਜਾਂ ਉਨ੍ਹਾਂ ਦੇ ਅਨੁਯਾਈਆਂ ਨੇ ਤਿਆਰ ਕੀਤੇ ਹਨ। ਇਸ ਲਈ ਜਿੱਥੇ ਇਹ ਸਭ ਤੋਂ ਪਵਿੱਤਰ ਹਨ, ਉਥੇ ਨਾਲ ਦੀ ਨਾਲ ਦੇਵਤਿਆਂ ਦੀ ਭਾਸ਼ਾ ਸੰਸਕ੍ਰਿਤ ਵਿੱਚ ਹੀ ਲਿਖੇ ਗਏ ਹਨ।



ਹਿੰਦੂ ਧਰਮ ਦੇ ਵਿੱਚ ਦੋ ਬੇਹੱਦ ਮਹਤੱਵਪੂਰਨ ਸੰਕਲਪ ਹਨ ਜਿੰਨ੍ਹਾਂ ਉਪਰ ਸਮੁੱਚਾ ਹਿੰਦੂ ਧਰਮ ਕੇਂਦ੍ਰਿਤ ਹੈ। ਉਹ ਹਨ - i. ਸ਼ਰੁਤੀ ii. ਸਿਮ੍ਰਤੀ

ਸ਼ਰੁਤੀ ਸ਼ਬਦ ਦੀ ਵਰਤੋਂ ਹਿੰਦੂ ਪਰੰਪਰਾ ਵਿੱਚ ਇਲਹਾਮ ਲਈ ਕੀਤੀ ਜਾਂਦੀ ਹੈ। ਸ਼ਰੁਤੀ ਤੋਂ ਭਾਵ ਜੋ ਸੁਣਿਆ ਗਿਆ ਜਾਂ ਵੇਖਿਆ ਗਿਆ (ਦ੍ਰਿਸ਼ਟਾ)। ਹਿੰਦੂ ਰਿਸ਼ੀਆਂ ਨੇ ਜੋ ਦੈਵੀ ਸ਼ਬਦ ਸੁਣੇ ਜਾਂ ਵੇਖੇ, ਉਨ੍ਹਾਂ ਨੂੰ ਆਪਣੀ ਸਿਮ੍ਰਤੀ ਵਿੱਚ ਵਸਾ ਲਿਆ। ਸਿਮ੍ਰਤੀ ਦਾ ਅਰਥ ਯਾਦ ਕਰਨਾ ਹੈ।

ਹਿੰਦੂ ਧਰਮ ਵਿੱਚ ਲਿਖਣ ਦੀ ਨਹੀਂ ਸਗੋਂ ਮੌਖਿਕ (ਯਾਦ ਕਰਕੇ ਬੋਲਣ ਦੀ) ਪਰੰਪਰਾ ਸੀ ਅਤੇ ਇਹ ਹਜ਼ਾਰਾਂ ਸਾਲ ਚਲਦੀ ਰਹੀ। ਸਿਮ੍ਰਤੀਆਂ ਵਿੱਚ ਵੇਦ ਚਲਦੇ ਰਹੇ ਅਤੇ ਅਖੀਰ ਮਹਾਭਾਰਤ ਵੇਲੇ ਇਸ ਦੇ ਲਿਖਤ ਰੂਪ ਰਿਸ਼ੀ ਵੇਦ ਵਿਆਸ ਰਾਹੀਂ ਸਾਹਮਣੇ ਆਏ। ਹਜ਼ਾਰਾਂ ਸਾਲਾਂ ਦੀ ਮੌਖਿਕ ਪਰੰਪਰਾ ਨਾਲ ਬਹੁਤ ਸਾਰੀਆਂ ਸਮੱਸਿਆਵਾਂ ਪੈਦਾ ਹੋਈਆਂ। ਵੇਦਾਂ ਦੇ ਅਸਲ ਰੂਪ ਜਾਂ ਭਾਵ ਗੁਆਚਣ ਲੱਗੇ। ਪ੍ਰੋਹਿਤ ਸ਼੍ਰੇਣੀ ਨੇ ਸਮੇਂ ਦੇ ਨਾਲ-ਨਾਲ ਵੇਦਾਂ ਦੀ ਪਵਿੱਤਰ ਭਾਵਨਾ ਦਾ ਤਿਆਗ ਕਰਨਾ ਸ਼ੁਰੂ ਕਰ ਦਿੱਤਾ ਅਤੇ ਆਪਣੇ ਨਿੱਜੀ ਮੁਫ਼ਾਦ ਨੂੰ ਸਾਹਮਣੇ ਰੱਖ ਲਿਆ, ਜਿਸ ਕਾਰਣ ਇਸ ਪਵਿੱਤਰ ਰਚਨਾ ਵਿੱਚ ਬਹੁਤ ਫੇਰ-ਬਦਲ ਹੋਏ। ਇਸ ਫੇਰ-ਬਦਲ ਦੀ ਆੜ ਵਿੱਚ ਹੀ ਭਾਰਤੀ ਜਨ ਸਾਧਾਰਣ ਦਾ ਤਿੰਨ-ਚੌਥਾਈ ਭਾਗ ਅਪੰਗ ਕਰਕੇ ਰੱਖ ਦਿੱਤਾ ਗਿਆ। ਔਰਤ ਨੂੰ ਧਿਰਕਾਰ ਦਿੱਤਾ, ਵੈਸ਼ ਤੇ ਸ਼ੂਦਰ ਸੀਮਾ-ਬੱਧ ਕਰ ਦਿੱਤੇ ਅਤੇ ਚੰਡਾਲ ਦੇ ਨਾਂ 'ਤੇ ਇੱਕ ਨਵਾਂ ਵਰਣ ਪੈਦਾ ਕਰ ਦਿੱਤਾ ਜਿਸ ਕੋਲ ਕੋਈ ਵੀ ਅਧਿਕਾਰ ਨਹੀਂ ਸਨ। ਭਾਰਤੀ ਸਮਾਜ ਵਿੱਚ ਆਪਸੀ ਸਹਿਚਾਰ ਦੀ ਭਾਵਨਾ ਖੰਭ ਲਾ ਕੇ ਉੱਡ ਗਈ। ਪ੍ਰੋਹਿਤ ਸ਼੍ਰੇਣੀ ਨੇ ਆਪਣੀ ਪ੍ਰਤੀਨਿਧਤਾ ਦੀ ਆੜ ਵਿੱਚ ਅਜਿਹਾ ਕੁਹਾੜਾ ਚਲਾਇਆ ਕਿ ਆਉਣ ਵਾਲੇ ਸਮੇਂ ਵਿੱਚ ਹਿੰਦੁਸਤਾਨ ਲਈ ਇਸ ਦੇ ਨਤੀਜੇ ਬਹੁਤ ਹੀ ਭਿਆਨਕ ਨਿਕਲੇ।

ਪੰਚਮ ਪਾਤਸ਼ਾਹ ਸਿੱਖ ਧਰਮ-ਗ੍ਰੰਥ ਦੇ ਸਰੂਪ ਨੂੰ ਇਸ ਮੌਖਿਕ ਪ੍ਰੰਪਰਾ ਤੋਂ ਬਚਾਉਣਾ ਚਾਹੁੰਦੇ ਸਨ ਤਾਂ ਕਿ ਧਰਮ-ਗ੍ਰੰਥ ਮਨੁੱਖ ਦੇ ਪੈਰਾਂ ਦੀਆਂ ਬੇੜੀਆਂ ਨਾ ਬਣੇ ਸਗੋਂ ਉਸ ਦੀ ਬੰਦ-ਖ਼ਲਾਸੀ ਦਾ ਇਤਿਹਾਸ ਸਿਰਜੇ। ਇਸ ਲਈ ਉਨ੍ਹਾਂ 'ਗੁਰੂ ਗ੍ਰੰਥ' ਦੀ ਸੰਪਾਦਨਾ ਦਾ ਮਨ ਬਣਾਇਆ।

## * ਜੈਨ ਧਰਮ ਗ੍ਰੰਥ ਪੂਰਵ ਤੇ ਅੰਗ

ਭਾਰਤੀ ਧਰਮ ਪਰੰਪਰਾ ਦੀ ਪਵਿੱਤਰ ਮਾਲਾ ਦਾ ਜੈਨ ਧਰਮ ਇੱਕ ਮਹੱਤਵਪੂਰਨ ਮੋਤੀ ਹੈ। ਜੈਨੀ ਵਿਸ਼ਵਾਸੀਆਂ ਅਨੁਸਾਰ ਉਨ੍ਹਾਂ ਦੇ ਧਰਮ ਦਾ ਆਰੰਭ ਦੁਨੀਆ ਦੇ ਪੈਦਾ ਹੋਣ ਦੇ ਨਾਲ ਹੀ ਹੋ ਗਿਆ ਸੀ। ਇਸ ਲਈ ਉਹ ਆਪਣੇ ਧਰਮ ਨੂੰ ਸਭ ਤੋਂ ਪੁਰਾਣਾ ਧਰਮ ਪ੍ਰਵਾਨ ਕਰਦੇ ਹਨ। ਜੈਨ ਧਰਮ ਦੇ ਬਾਨੀਆਂ ਨੂੰ ਤੀਰਥਾਂਕਰ ਕਿਹਾ ਜਾਂਦਾ ਹੈ। ਤੀਰਥਾਂਕਰ ਦਾ ਭਾਵ ਉਹ ਪੁਲ, ਜਿਸ ਤੋਂ ਲੰਘ ਕੇ ਮਨੁੱਖ ਹਰ ਤਰ੍ਹਾਂ ਦੇ ਦੁਖ, ਤਕਲੀਫ਼ਾਂ ਨੂੰ ਸਰ ਕਰ ਲੈਂਦਾ ਹੈ, ਭਾਵ ਮੁਕਤ ਹੋ ਜਾਂਦਾ ਹੈ। ਇਨ੍ਹਾਂ ਤੀਰਥਾਂਕਰਾਂ ਦੀ ਗਿਣਤੀ 24 ਹੈ। ਇਨ੍ਹਾਂ ਵਿਚੋਂ ਪਹਿਲੇ ਤੀਰਥੰਕਰ ਰਿਸ਼ਭ ਦੇਵ ਹਨ, ਜਿਨ੍ਹਾਂ ਦਾ ਜ਼ਿਕਰ ਰਿਗ ਵੇਦ ਵਿੱਚ ਵੀ ਮਿਲਦਾ ਹੈ। ਪਰ ਇਸ ਧਰਮ ਦੀ ਸੰਸਾਰੀ ਧਰਮ ਵਜੋਂ ਸਥਾਪਨਾ ਮਹਾਂਵੀਰ ਜੈਨ ਦੇ ਸਮੇਂ ਹੋਈ ਜਿਹੜੇ ਇਨ੍ਹਾਂ ਦੇ ਅਖੀਰਲੇ ਜਾਂ ਚੌਵੀਵੇਂ ਤੀਰਥਾਂਕਰ ਸਨ ਅਤੇ ਅੱਜ ਤੋਂ ਤਕਰੀਬਨ ਢਾਈ ਹਜ਼ਾਰ ਸਾਲ ਪਹਿਲਾਂ ਅਵਤਾਰੀ ਪੁਰਸ਼ ਵਾਂਗ ਇਸ ਧਰਤੀ 'ਤੇ ਆਏ ਸਨ।

ਜੈਨ ਧਰਮ ਗ੍ਰੰਥਾਂ ਨੂੰ 'ਪੂਰਵ' ਅਤੇ 'ਅੰਗ' ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਹ ਗ੍ਰੰਥ ਅਰਧਾ ਮਾਗਧੀ ਜਾਂ ਪ੍ਰਾਕਿਰਤਕ ਭਾਸ਼ਾ ਵਿੱਚ ਲਿਖੇ ਗਏ। ਇਨ੍ਹਾਂ ਵਿੱਚ ਜੈਨ ਧਰਮ, ਦਰਸ਼ਨ, ਯੋਗ, ਨੀਤੀ, ਵਿੱਦਿਆ ਅਤੇ ਮਿਥਿਹਾਸ ਦਾ ਸੰਪੂਰਨ ਉੱਲੇਖ ਹੈ। ਪਰ ਇਨ੍ਹਾਂ ਧਰਮ ਗ੍ਰੰਥਾਂ ਦੇ ਸੱਚ ਬਾਰੇ ਖ਼ੁਦ ਜੈਨ ਧਰਮ ਦੇ ਅਨੁਯਾਈ ਇੱਕ ਮਤ ਨਹੀਂ ਹਨ। ਇਥੋਂ ਤਕ ਕਿ ਇਸ ਧਰਮ ਦਾ ਵੱਖ-ਵੱਖ ਸੰਪਰਦਾਵਾਂ ਵਿੱਚ ਵੰਡੇ ਜਾਣ ਵਿੱਚ ਵੀ ਇਨ੍ਹਾਂ ਧਰਮ ਗ੍ਰੰਥਾਂ ਦਾ ਯੋਗਦਾਨ ਰਿਹਾ। ਉਦਾਹਰਣ ਲਈ ਜੈਨ ਧਰਮ ਦੀ ਪ੍ਰਮੁੱਖ ਦਿਗੰਬਰ ਸੰਪਰਦਾ ਨੂੰ ਵੇਖਿਆ ਜਾ ਸਕਦਾ ਹੈ। ਇਹ ਸੰਪਰਦਾ ਕੇਵਲ ਚਾਰ ਧਰਮ ਗ੍ਰੰਥਾਂ ਨੂੰ ਅਸਲ ਮੰਨਦਾ ਹੋਇਆ ਬਾਕੀ ਧਰਮ ਗ੍ਰੰਥਾਂ ਨੂੰ ਮੂਲੋਂ ਹੀ ਅਪ੍ਰਵਾਨ ਕਰਦਾ ਹੈ। ਉਨ੍ਹਾਂ ਅਨੁਸਾਰ ਜਿਨ੍ਹਾਂ ਧਰਮ ਗ੍ਰੰਥਾਂ ਵਿੱਚ ਮਹਾਂਵੀਰ ਜੈਨ ਦੇ ਪ੍ਰਵਚਨ ਸਨ, ਉਹ ਗੁੰਮ ਹੋ ਚੁਕੇ ਹਨ। ਅਸਲ ਵਿੱਚ ਜੈਨ ਧਰਮ ਗ੍ਰੰਥਾਂ ਦੇ ਇਤਿਹਾਸ ਦਾ ਦੁਖਾਂਤ ਇਹ ਸੀ ਕਿ ਐਨਾ ਪੁਰਾਣਾ ਧਰਮ ਹੋਣ ਦੇ ਬਾਵਜੂਦ ਇਸਦੇ ਧਰਮ ਗ੍ਰੰਥਾਂ ਨੂੰ ਤੀਸਰੀ ਪੂਰਵ ਈਸਵੀ ਨੂੰ ਪਾਟਲੀਪੁਤਰ ਵਿੱਚ ਜੈਨੀਆਂ ਦੀ ਪਹਿਲੀ ਮਹਾਂ-ਸਭਾ ਵਿੱਚ



ਵਿਵਸਥਿਤ ਕਰਨ ਦੀ ਕੋਸ਼ਿਸ਼ ਕੀਤੀ ਗਈ। ਪਰ ਉਸ ਦਾ ਸਰੂਪ ਮੌਖਿਕ ਹੀ ਰਖਿਆ ਗਿਆ। ਇਸਦਾ ਨਤੀਜਾ ਇਹ ਨਿਕਲਿਆ ਕਿ ਇਨ੍ਹਾਂ ਦਾ ਪਹਿਲਾ ਹਿੱਸਾ ਜਿਸਨੂੰ 'ਪੂਰਵ' ਕਿਹਾ ਜਾਂਦਾ ਹੈ, ਉਹ ਹਮੇਸ਼ਾ-ਹਮੇਸ਼ਾ ਲਈ ਗੁੰਮ ਹੋ ਗਿਆ ਅਤੇ ਕੇਵਲ 'ਅੰਗ' ਬਚੇ। ਇਨ੍ਹਾਂ ਨੂੰ ਬਹੁਤ ਸਮੇਂ ਬਾਅਦ ਪੰਜਵੀਂ ਸਦੀ ਈਸਵੀ ਵਿੱਚ ਇੱਕ ਪ੍ਰਸਿੱਧ ਜੈਨੀ ਅਚਾਰੀਆ 'ਦੇਵਰਿਧੀ' ਨੇ ਗੁਜਰਾਤ ਵਿੱਚ ਵਲਭੀ ਦੇ ਸਥਾਨ 'ਤੇ ਬੇਹੱਦ ਮਿਹਨਤ ਉਪ੍ਰੰਤ ਲਿਖਤ ਰੂਪ ਦਿੱਤਾ। ਸਪਸ਼ਟ ਹੈ ਕਿ ਜੇਕਰ ਮਹਾਵੀਰ ਜੈਨ ਤੋਂ ਵੀ ਲਿਖਤ ਦੇ ਸਮੇਂ ਦੀ ਪਰਖ ਕੀਤੀ ਜਾਵੇ ਤਾਂ ਜੈਨੀ ਧਰਮ ਗ੍ਰੰਥ ਆਪਣੇ ਤੀਰਥਾਂਕਰਾਂ ਤੋਂ ਤਕਰੀਬਨ 973 ਸਾਲ ਪਿਛੋਂ ਲਿਖੇ ਗਏ। ਐਨੇ ਲੰਮੇ ਸਮੇਂ ਦੀ ਮੌਖਿਕ ਪਰੰਪਰਾ ਵਿੱਚ ਕੀ ਕੁਝ ਵਾਪਰ ਸਕਦਾ ਹੈ, ਇਹ ਸਪਸ਼ਟ ਹੀ ਹੈ।

ਗੁਰੂ ਸਾਹਿਬਾਨ ਦੀ ਬਾਣੀ ਵਿੱਚ ਜੈਨ ਧਰਮ ਅਤੇ ਜੈਨੀਆਂ ਬਾਰੇ ਵਿਸਥਾਰ ਪੂਰਵਕ ਵਰਨਣ ਹੈ। ਉਨ੍ਹਾਂ ਦੇ ਤੌਰ-ਤਰੀਕਿਆਂ ਨੂੰ ਗੁਰਬਾਣੀ ਮੂਲੋਂ ਅਪ੍ਰਵਾਨ ਕਰਦੀ ਹੈ। ਇਸ ਤੋਂ ਪਤਾ ਚਲਦਾ ਹੈ ਕਿ ਗੁਰੂ ਸਾਹਿਬ ਜੈਨੀ ਸੰਪਰਦਾ ਦੇ ਕਰਮ-ਕਾਂਡੀ ਤੇ ਸੰਜਮੀ ਜੀਵਨ ਤੋਂ ਪੂਰੀ ਤਰ੍ਹਾਂ ਜਾਣੂ ਸਨ ਅਤੇ ਫਿਰ ਇਹ ਕਿਵੇਂ ਹੋ ਸਕਦਾ ਹੈ ਕਿ ਉਹ ਉਨ੍ਹਾਂ ਦੇ ਧਰਮ ਗ੍ਰੰਥਾਂ ਦੇ ਇਤਿਹਾਸ ਤੋਂ ਜਾਣੂ ਨਾ ਹੋਣ। ਇਸ ਲਈ ਸੰਪਾਦਨਾ ਦੇ ਕ੍ਰਮ ਵਿੱਚ ਕਿਸੇ ਨਾ ਕਿਸੇ ਰੂਪ ਵਿੱਚ ਜੈਨੀ ਧਰਮ ਗ੍ਰੰਥ ਦਾ ਦ੍ਰਿਸ਼ਟਾਂਤ ਅਵੱਸ਼ ਸਾਹਮਣੇ ਆਇਆ ਹੋਵੇਗਾ।

## * ਪਵਿੱਤਰ ਪਾਲੀ ਤ੍ਰਿਪਿਟਕ

ਪਾਲੀ ਤ੍ਰਿਪਿਟਕ ਬੁਧ ਧਰਮ ਦੇ ਪਵਿੱਤਰ ਗ੍ਰੰਥ ਹਨ। ਬੋਧੀ ਵਿਸ਼ਵਾਸੀਆਂ ਵਿੱਚ ਇਨ੍ਹਾਂ ਨੂੰ ਮਹਾਤਮਾ ਬੁਧ ਦੇ ਪਵਿੱਤਰ ਬਚਨ ਮੰਨਿਆ ਜਾਂਦਾ ਹੈ, ਜੋ ਉਨ੍ਹਾਂ ਨੇ ਨਿਰਵਾਣ ਪ੍ਰਾਪਤੀ ਉਪ੍ਰੰਤ ਮਗਧੀ ਭਾਸ਼ਾ ਜਿਸਨੂੰ ਹੁਣ ਪਾਲੀ ਭਾਸ਼ਾ ਕਿਹਾ ਜਾਂਦਾ ਹੈ, ਵਿੱਚ ਦਿੱਤੇ ਸਨ। ਬੁਧ ਦੇ ਪਰਲੋਕ ਗਮਨ ਤਕ ਬੁਧ ਉਪਦੇਸ਼ਾਂ ਨੂੰ ਲਿਪੀ ਬੱਧ ਨਹੀਂ ਸੀ ਕੀਤਾ ਗਿਆ ਅਤੇ ਇਨ੍ਹਾਂ ਨੂੰ ਮੌਖਿਕ ਰੱਖਣਾ ਪਵਿੱਤਰਤਾ ਦੀ ਨਿਸ਼ਾਨੀ ਸਮਝਿਆ ਗਿਆ ਸੀ, ਹਾਲਾਂਕਿ ਉਸ ਵੇਲੇ ਤਕ ਲਿਖਣ ਸ਼ੈਲੀ ਸ਼ੁਰੂ ਹੋ ਗਈ ਸੀ, ਪਰ ਇਸ ਨੂੰ ਲੋਕ-ਪ੍ਰਿਅਤਾ ਪ੍ਰਾਪਤ ਨਹੀਂ ਸੀ।



ਬੁਧ ਧਰਮ ਸਰਲ ਅਤੇ ਸਪਸ਼ਟ ਹੋਣ ਕਰਕੇ ਬਹੁਤ ਛੇਤੀ ਦੇਸ਼-ਵਿਦੇਸ਼ ਵਿੱਚ ਹਰਮਨ ਪਿਆਰਾ ਹੋ ਗਿਆ। ਪਰ ਇਥੇ ਹੀ ਸਮੱਸਿਆ ਪੈਦਾ ਹੋ ਗਈ ਕਿ ਬੁਧ ਧਰਮ ਦੇ ਉਪਦੇਸ਼ ਲਿਖਤ ਰੂਪ ਵਿੱਚ ਮੌਜੂਦ ਨਾ ਹੋਣ ਕਾਰਣ ਇਸ ਦੀਆਂ ਵਿਆਖਿਆ ਵਖਰੇ-ਵਖਰੇ ਰੂਪਾਂ ਵਿੱਚ ਹੋਣ ਲੱਗ ਪਈ। ਸੱਚਾਈ ਕੁਝ ਵੀ ਹੋਵੇ, ਪਰ ਮਹਾਰਾਜਾ ਅਸ਼ੋਕ ਦੇ ਸਮੇਂ ਤੋਂ ਪਹਿਲਾਂ ਬੁਧ ਧਰਮ ਦੇ ਸਿਧਾਂਤਾਂ

ਦਾ ਕੋਈ ਵੀ ਲਿਖਤ ਰੂਪ ਨਹੀਂ ਸੀ। ਇਨ੍ਹਾਂ ਸਿਧਾਂਤਾਂ ਨੂੰ ਸੰਪੂਰਨ ਲਿਖਤ ਰੂਪ 85 ਬੀ.ਸੀ. ਵਿੱਚ ਸ੍ਰੀ ਲੰਕਾ ਦੇ ਰਾਜਾ ਵਿਰਦਗਾਮਨੀ ਦੀ ਦੇਖ-ਰੇਖ ਵਿੱਚ ਦਿੱਤਾ ਗਿਆ। ਆਰੰਭ ਵਿੱਚ ਇਨ੍ਹਾਂ ਨੂੰ ਸੰਗਮਰਮਰ ਦੀਆਂ ਸਿਲਾਂ 'ਤੇ ਉਕਰਿਆ ਗਿਆ ਜੋ ਅੱਜ ਵੀ ਮੌਜੂਦ ਹਨ। ਇਸ ਤਰ੍ਹਾਂ ਮਹਾਤਮਾ ਬੁਧ ਤੋਂ ਤਕਰੀਬਨ ਪੰਜ ਸੌ ਸਾਲ ਬਾਅਦ ਬੋਧ ਉਪਦੇਸ਼ ਲਿਖਤ ਰੂਪ ਵਿੱਚ ਸਾਹਮਣੇ ਆਏ।

ਇਸ ਤਰ੍ਹਾ ਇਹ ਸੰਭਵ ਹੀ ਨਹੀਂ ਹੋ ਸਕਦਾ ਕਿ ਐਨੇ ਲੰਮੇ ਸਮੇਂ ਤਕ ਮੌਖਿਕ ਰਹੇ ਉਪਦੇਸ਼ਾਂ ਵਿੱਚ ਕੋਈ ਜਮਾ-ਘਟਾਓ ਨਾ ਹੋਇਆ ਹੋਵੇ। ਇਸ ਦੀਆਂ ਅਨੇਕਾਂ ਉਦਾਹਰਣਾਂ ਪਾਲੀ ਤ੍ਰਿਪਿਟਕਾਂ ਵਿਚੋਂ ਵੀ ਉਪਲਬਧ ਹੋ ਜਾਂਦੀਆਂ ਹਨ। ਇਸ ਤੋਂ ਇਲਾਵਾ ਜੇਕਰ ਬੁਧ ਧਰਮ ਦੇ ਇਤਿਹਾਸ ਦਾ ਅਧਿਐਨ ਕੀਤਾ ਜਾਵੇ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਬੁਧ ਧਰਮ ਦੇ ਅਨੇਕਾਂ ਸੰਪਰਦਾਵਾਂ ਵਿੱਚ ਵੰਡੇ ਜਾਣ ਦਾ ਕਾਰਣ ਵੀ ਬੁਧ ਧਰਮ ਦੇ ਉਪਦੇਸ਼ਾਂ ਬਾਰੇ ਮਤਭੇਦ ਹੀ ਸੀ।

ਗੁਰੂ ਨਾਨਕ ਪਾਤਸ਼ਾਹ ਨੇ ਆਪਣੀਆਂ ਉਦਾਸੀਆਂ ਵੇਲੇ ਬੁਧ ਧਰਮ ਦੇ ਵੱਖ-ਵੱਖ ਸੰਪਰਦਾਵਾਂ ਦੇ ਸਿਧਾਂ ਅਤੇ ਜੋਗੀਆਂ ਨਾਲ ਗੋਸਟ ਰਚਾਈਆਂ ਸਨ ਅਤੇ ਉਨ੍ਹਾਂ ਦੇ ਵਖਰੇ-ਵਖਰੇ ਰੂਪਾਂ ਦੇ ਕਾਰਣਾਂ ਦੀ ਜਾਣਕਾਰੀ ਵੀ ਪ੍ਰਾਪਤ ਹੋਣਾ ਕੁਦਰਤੀ ਹੀ ਸੀ। ਇਹ ਜਾਣਕਾਰੀ ਗੁਰੂ ਅਰਜਨ ਪਾਤਸ਼ਾਹ ਤਕ ਪਹੁੰਚਣਾ ਵੀ ਸੁਭਾਵਿਕ ਸੀ। ਇਸ ਲਈ ਸਿੱਖ ਸਿਧਾਂਤਾਂ ਨੂੰ ਕਿੰਤੂ ਮੁਕਤ ਕਰਨ ਲਈ ਖ਼ੁਦ 'ਗੁਰੂ ਗ੍ਰੰਥ' ਦੀ ਸੰਪਾਦਨਾ ਕਰਨਾ ਜ਼ਰੂਰੀ ਸਮਝਿਆ ਗਿਆ ਹੋਵੇਗਾ।

## * ਅੰਤਰ ਧਰਮ ਸੰਵਾਦ

ਸਿੱਖ ਧਰਮ ਦੀ ਆਮਦ ਵੇਲੇ ਹਿੰਦੁਸਤਾਨ ਦੀ ਧਰਤੀ 'ਤੇ ਦੋ ਪ੍ਰਮੁੱਖ ਧਰਮ ਸਨ - ਹਿੰਦੂ ਧਰਮ ਅਤੇ ਇਸਲਾਮ ਧਰਮ। ਦੋਵੇਂ ਧਰਮ ਇੱਕ ਦੂਸਰੇ ਨੂੰ ਨਫ਼ਰਤ ਕਰਦੇ ਸਨ। ਹਿੰਦੂ ਧਰਮ ਲਈ ਇਸਲਾਮ ਮਲੇਛਤਾ ਸੀ ਅਤੇ ਮੁਸਲਮਾਨਾਂ ਲਈ ਹਿੰਦੂ ਧਰਮ ਕੁਫ਼ਰ ਸੀ।

ਇਹ ਨਫ਼ਰਤ ਐਨੀ ਕੁੱਟ-ਕੁੱਟ ਕੇ ਭਰੀ ਹੋਈ ਸੀ ਕਿ ਹਿੰਦੂ ਧਰਮ ਦੇ ਕਿਸੇ ਅਨੁਯਾਈ ਦਾ ਹਿੰਦੂ ਕੁਸ਼ ਪਰਬਤ ਤੋਂ ਪਾਰ ਜਾਣਾ ਘੋਰ ਅਪਰਾਧ ਗਿਣਿਆ ਜਾਂਦਾ ਸੀ ਅਤੇ ਉਸਦੀ ਸਜ਼ਾ ਹਮੇਸ਼ਾ-ਹਮੇਸ਼ਾ ਲਈ ਹਿੰਦੂ ਧਰਮ ਵਿਚੋਂ ਬਰਖ਼ਾਸਤਗੀ ਸੀ। ਹਿੰਦੂ ਧਰਮ ਦੀ ਸਮੱਸਿਆ ਇਹ ਸੀ ਕਿ ਇਹ ਕੇਵਲ ਮੁਸਲਮਾਨਾਂ ਨਾਲ ਹੀ ਨਫ਼ਰਤ ਨਹੀਂ ਸਨ ਕਰਦੇ ਸਗੋਂ ਇਨ੍ਹਾਂ ਨੇ ਆਪਣੇ ਸਮਾਜ ਦੀ ਅਜਿਹੀ ਅਨੈਤਿਕ ਵੰਡ ਕੀਤੀ ਹੋਈ ਸੀ ਕਿ ਮਨੁੱਖ ਨੂੰ ਮਨੁੱਖ ਹੋਣ ਦਾ ਅਹਿਸਾਸ ਹੀ ਖ਼ਤਮ ਕਰਾ ਦਿੱਤਾ ਸੀ ਅਤੇ ਸਮਾਜ ਵਿੱਚ ਸਦੀਵੀ ਵੰਡੀਆਂ ਪਾ ਕੇ ਹਿੰਦੁਸਤਾਨ ਦੇ ਮੱਥੇ 'ਤੇ ਗ਼ੁਲਾਮੀ ਦੀ ਲਕੀਰਾਂ ਖਿੱਚ ਦਿੱਤੀਆਂ ਸਨ।

ਦੂਜੇ ਪਾਸੇ ਇਸਲਾਮ ਹੁਕਮਰਾਨਾਂ ਦਾ ਧਰਮ ਸੀ ਜਿਸ ਕਰਕੇ ਉਹ ਆਪਣੇ ਧਰਮ ਨੂੰ ਹੀ

ਨਹੀਂ ਸਗੋਂ ਆਪਣੇ ਆਪ ਨੂੰ ਵੀ ਉੱਤਮ ਪ੍ਰਵਾਨ ਕਰਦੇ ਸਨ। ਉਨ੍ਹਾਂ ਦੇ ਮਨ ਵਿੱਚ ਸੀ ਕਿ ਜਾਂ ਤੇ ਹਿੰਦੂ ਸਮਾਜ ਪੂਰਨ ਤੌਰ 'ਤੇ ਇਸਲਾਮ ਧਰਮ ਗ੍ਰਹਿਣ ਕਰ ਲਵੇ ਜਾਂ ਦੂਸਰੇ ਦਰਜੇ ਦੇ ਸ਼ਹਿਰੀ ਬਣ ਕੇ ਜਿਉਣਾ ਪ੍ਰਵਾਨ ਕਰ ਲੈਣ। ਇਸ ਦਾ ਨਤੀਜਾ ਪਰਸਪਰ ਨਫ਼ਰਤ ਹੀ ਨਿਕਲਿਆ। ਅਮਲ ਦੀ ਪੱਧਰ 'ਤੇ ਦੋਵਾਂ ਧਰਮਾਂ ਦੇ ਪ੍ਰਚਾਰਕਾਂ ਵਿੱਚ ਧਰਮੀ ਹੋਣ ਦਾ ਨਾਮੋ-ਨਿਸ਼ਾਨ ਵੀ ਨਹੀਂ ਸੀ।

ਜੇਕਰ ਸੌਖੇ ਸ਼ਬਦਾਂ ਵਿੱਚ ਦੋਵਾਂ ਧਰਮਾਂ ਦੇ ਅਮਲਾਂ ਨੂੰ ਦੱਸਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਮਸੀਤ ਵਿੱਚ ਗੀਤਾ ਦਾ ਆਉਣਾ ਕੁਫ਼ਰ ਸੀ ਅਤੇ ਮੰਦਿਰ ਵਿੱਚ ਕੁਰਆਨ ਦਾ ਜਾਣਾ ਮਲੇਛਤਾ ਸੀ। ਭਾਵ ਮਿਲ ਬੈਠਣ ਦਾ ਸੰਕਲਪ ਹੀ ਦੋਵਾਂ ਧਰਮਾਂ ਵਿਚੋਂ ਗੁੰਮ ਸੀ। ਗੁਰੂ ਅਰਜਨ ਪਾਤਸ਼ਾਹ ਸੰਸਾਰ ਪੱਧਰ 'ਤੇ ਧਰਮਾਂ ਦੇ ਨਾਂ 'ਤੇ ਫੈਲੀਆਂ ਅਜਿਹੀਆਂ ਵਿੱਥਾਂ ਨੂੰ ਖ਼ਤਮ ਕਰਕੇ "ਸਭਸੈ ਲਏ ਮਿਲਾਇ ਜੀਉ" ਦੀ ਧਾਰਨਾ ਨੂੰ ਅਮਲ ਵਿੱਚ ਤਬਦੀਲ ਕਰਨ ਹਿਤ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨੀ ਚਾਹੁੰਦੇ ਸਨ।

## * ਸਿੱਖ ਧਰਮ ਦੀ ਵੱਖਰੀ ਹੋਂਦ ਲਈ

ਸਿੱਖ ਧਰਮ ਕੋਈ ਸੁਧਾਰਕ ਲਹਿਰ ਨਹੀਂ ਸੀ ਕਿ ਇਸ ਧਰਮ ਦੇ ਬਾਨੀ ਗੁਰੂ ਨਾਨਕ ਪਾਤਸ਼ਾਹ ਸਮਕਾਲੀਨ ਧਰਮਾਂ ਵਿੱਚ ਆਈਆਂ ਤਰੁੱਟੀਆਂ ਦੂਰ ਕਰਦੇ ਅਤੇ ਇਸ ਦੁਨੀਆ ਤੋਂ ਚਲੇ ਜਾਂਦੇ। ਗੁਰੂ ਨਾਨਕ ਪਾਤਸ਼ਾਹ ਨੇ ਪ੍ਰੰਪਰਾਗਤ ਧਰਮਾਂ ਦੇ ਸਿਧਾਂਤਾਂ ਨੂੰ ਮੰਨਣ ਤੋਂ ਇਨਕਾਰ ਕਰਦਿਆਂ ਅਜਿਹੇ ਸਿਧਾਂਤਾਂ ਦੀ ਨੀਂਹ ਰੱਖੀ, ਜਿਹੜੇ ਮਨੁੱਖਤਾ ਦੀ ਲੁੱਟ ਦਾ ਰਸਤਾ ਖੋਲ੍ਹਣ ਵਾਲੇ ਸਿਧਾਂਤਾਂ ਨੂੰ ਚਕਨਾ-ਚੂਰ ਕਰਦੇ ਹੋਏ ਨਵੇਂ ਮਨੁੱਖ, ਨਵੇਂ ਸਮਾਜ ਅਤੇ ਨਵੇਂ ਰਾਸ਼ਟਰ ਦੀ ਸਿਰਜਨਾ ਕਰਨ ਵਾਲੇ ਸਿਧਾਂਤਾਂ ਦੇ ਪੂਰਨੇ ਪਾਉਂਦੇ ਸਨ। ਇਸ ਗੱਲ ਦਾ ਲੁਕਾਅ ਖ਼ੁਦ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਨਹੀਂ ਰੱਖਦੀ, ਗੁਰੂ ਫ਼ੁਰਮਾਨ ਹੈ :

ਵਰਤ ਨ ਰਹਉ ਨ ਮਹ ਰਮਦਾਨਾ ॥
ਤਿਸੁ ਸੇਵੀ ਜੋ ਰਖੈ ਨਿਦਾਨਾ ॥ ੧ ॥
ਏਕੁ ਗੁਸਾਈ ਅਲਹੁ ਮੇਰਾ ॥
ਹਿੰਦੂ ਤੁਰਕ ਦੁਹਾਂ ਨੇਬੇਰਾ ॥ ੧ ॥ ਰਹਾਉ ॥
ਹਜ ਕਾਬੈ ਜਾਉ ਨ ਤੀਰਥ ਪੂਜਾ ॥
ਏਕੋ ਸੇਵੀ ਅਵਰੁ ਨ ਦੂਜਾ ॥ ੨ ॥
ਪੂਜਾ ਕਰਉ ਨ ਨਿਵਾਜ ਗੁਜਾਰਉ ॥



ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ।। ੩ ।।
ਨ ਹਮ ਹਿੰਦੂ ਨ ਮੁਸਲਮਾਨ ।।
ਅਲਹ ਰਾਮ ਕੇ ਪਿੰਡੁ ਪਰਾਨ ।। ੪ ।।
ਕਹੁ ਕਬੀਰ ਇਹੁ ਕੀਆ ਵਖਾਨਾ ।।
ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ ।। ੫ ।।

(ਗੁ.ਗ੍ਰੰ.ਸਾ. ਪੰਨਾ 1136)

ਇਸ ਤੋਂ ਇਲਾਵਾ ਕਿਸੇ ਵੀ ਧਰਮ ਦੀ ਵੱਖਰੀ ਹੋਂਦ ਲਈ ਪੰਜ ਮੂਲ ਗੁਣਾਂ ਦਾ ਹੋਣਾ ਜ਼ਰੂਰੀ ਮੰਨਿਆ ਜਾਂਦਾ ਹੈ, ਉਹ ਗੁਣ ਹਨ :

i. ਪੈਗ਼ੰਬਰ
ii. ਲਿਪੀ
iii. ਸਭਿਆਚਾਰ
iv. ਧਰਮ ਗ੍ਰੰਥ
v. ਸਰੂਪ



ਸਿੱਖ ਧਰਮ ਕੋਲ ਆਪਣੇ ਦਸ ਪੈਗ਼ੰਬਰ (ਗੁਰੂ ਸਾਹਿਬਾਨ) ਸਨ ਅਤੇ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਪਾਤਸ਼ਾਹ ਸਨ। ਆਪਣੀ ਲਿਪੀ ਸੀ ਜੋ ਗੁਰੂ ਅੰਗਦ ਪਾਤਸ਼ਾਹ ਦੁਆਰਾ ਸੁਆਰ-ਬਣਾ ਕੇ ਹੋਂਦ ਵਿੱਚ ਲਿਆਉਂਦੀ ਗਈ ਸੀ। ਸਿੱਖ ਸਿਧਾਂਤਾਂ 'ਤੇ ਅਧਾਰਤ ਆਪਣਾ ਸਭਿਆਚਾਰਕ ਵਿਰਸਾ ਵੀ ਪੈਦਾ ਹੋ ਗਿਆ ਸੀ। ਹੁਣ ਲੋੜ ਸੀ ਆਪਣੇ ਧਰਮ ਗ੍ਰੰਥ ਦੀ ਤਾਂ ਕਿ ਹਮੇਸ਼ਾ-ਹਮੇਸ਼ਾ ਲਈ ਸਿੱਖ ਧਰਮ ਦੀ ਵੱਖਰੀ ਹੋਂਦ ਸਥਾਪਤ ਹੋ ਜਾਵੇ ਅਤੇ ਉਸੇ ਧਰਮ ਗ੍ਰੰਥ 'ਤੇ ਅਧਾਰਤ ਵੱਖਰਾ ਸਰੂਪ ਆਪਣੇ ਆਪ ਸਥਾਪਤ ਹੋ ਹੀ ਜਾਣਾ ਸੀ ਜੋ ਖ਼ਾਲਸੇ ਦੀ ਸਿਰਜਣਾ ਤੋਂ ਬਾਅਦ ਪੰਜ ਕਕਾਰੀ ਮਨੁੱਖ ਦੇ ਰੂਪ ਵਿੱਚ ਸਾਹਮਣੇ ਆਇਆ।



# ਬਾਣੀ ਸੰਪਾਦਨ

ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਤ ਕੀਤੇ ਆਦਿ ਗ੍ਰੰਥ ਦੇ ਪਵਿੱਤਰ ਸਰੂਪ ਨੂੰ ਸੁਖੈਨ ਤਰੀਕੇ ਨਾਲ ਸਮਝਣ ਲਈ ਇਸਨੂੰ ਤਿੰਨ ਹਿੱਸਿਆਂ ਵਿੱਚ ਵੰਡ ਕੇ ਵੇਖਿਆ ਜਾ ਸਕਦਾ ਹੈ -

1. ਪੰਨਾ ਨੰਬਰ 1 ਤੋਂ 13 ਤਕ ਨਿਤਨੇਮ ਦੀਆਂ ਬਾਣੀਆਂ ਦਰਜ ਕੀਤੀਆਂ ਗਈਆਂ ਹਨ ਜਿਨ੍ਹਾਂ ਵਿੱਚ 'ਜਪੁ' ਰਾਗ ਰਹਿਤ ਬਾਣੀ ਹੈ ਅਤੇ 'ਸੋ ਦਰੁ' ਤੇ 'ਸੋਹਿਲਾ' ਦੇ ਸ਼ਬਦ ਰਾਗਾਂ ਵਿੱਚ ਵੀ ਹਨ।
2. ਪੰਨਾ ਨੰਬਰ 14 ਤੋਂ 1352 ਤਕ ਸੰਪੂਰਨ ਰਾਗ ਬੱਧ ਬਾਣੀ ਹੈ ਅਤੇ ਗੁਰੂ ਗ੍ਰੰਥ ਸਾਹਿਬ ਦਾ ਵੱਡਾ ਹਿੱਸਾ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਹਿੱਸੇ ਨੂੰ 30 ਰਾਗਾਂ ਵਿੱਚ ਵੰਡਿਆ ਅਤੇ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ ਬਹਾਦਰ ਸਾਹਿਬ ਦੀ ਪਵਿੱਤਰ ਰਚਨਾ ਅਤੇ ਜੈਜਾਵੰਤੀ ਰਾਗ ਦਰਜ ਕਰਕੇ ਰਾਗਾਂ ਦੀ ਗਿਣਤੀ 31 ਕਰ ਦਿੱਤੀ।
3. ਪੰਨਾ ਨੰਬਰ 1353 ਤੋਂ 1430 ਤਕ ਦੇ ਇਸ ਹਿੱਸੇ ਵਿੱਚ ਸਲੋਕ ਸਹਸਕ੍ਰਿਤੀ ਮਹਲਾ ੧ ਤੇ ੫, ਸਲੋਕ ਭਗਤ ਕਬੀਰ ਅਤੇ ਫਰੀਦ ਜੀ, ਸਵੱਈਏ ਸ੍ਰੀ ਮੁਖਬਾਕ ਮਹਲਾ ੫, ਭਟਾਂ ਦੀ ਬਾਣੀ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯ ਅਤੇ ਮੁੰਦਾਵਣੀ ਮਹਲਾ ੫ ਦਰਜ ਹਨ। ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਸਮਾਪਤੀ ਇਥੇ ਹੁੰਦੀ ਹੈ। ਮੁੰਦਾਵਣੀ ਦੇ ਆਰੰਭਕ ਸਲੋਕ ਵਿੱਚ ਗੁਰੂ ਗ੍ਰੰਥ ਸਾਹਿਬ ਨੂੰ ਇੱਕ ਅਜਿਹਾ ਥਾਲ ਦੱਸਿਆ ਹੈ ਜਿਸ ਵਿੱਚ ਅਨੇਕ ਪ੍ਰਕਾਰ ਦੇ ਭੋਜਨ ਪਰੋਸੇ ਗਏ ਹਨ। ਇਹ ਭੋਜਨ ਸੰਤੋਖੀ ਜੀਵਨ ਦੀ ਚੇਤਨਾ ਦਾ ਮੁੱਖ ਆਧਾਰ ਹਨ। ਇਸ ਨਾਲ ਮਨੁੱਖ ਨੇ ਅਧਿਆਤਮਕ ਬੁਲੰਦੀਆਂ 'ਤੇ ਪਹੁੰਚਣਾ ਹੈ। ਇਸ ਤੋਂ ਅੱਗੇ ਅਕਾਲ ਪੁਰਖ ਦਾ ਨਿਮਰਤਾ ਪੂਰਵਕ ਸ਼ੁਕਰਾਨਾ ਕੀਤਾ ਹੈ ਜਿਸ ਦੀ ਬਖ਼ਸ਼ਿਸ਼ ਨਾਲ ਇਹ ਕਾਰਜ ਸੰਪੂਰਨ ਹੋਇਆ। ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿੱਚ ਰਾਗ ਮਾਲਾ ਦਰਜ ਹੈ।



ਪੂਰਾ ਸਤਿਗੁਰੁ ਜਾਣੀਐ, ਪੂਰੇ ਪੂਰਾ ਠਾਟੁ ਬਣਾਇਆ।।
ਪੂਰੇ ਪੂਰਾ ਤੋਲੁ ਹੈ, ਘਟੈ ਨ ਵਧੈ ਘਟਾਇ ਵਧਾਇਆ।।
(ਭਾਈ ਗੁਰਦਾਸ, ਵਾਰ 26 ਪਉੜੀ 16)

# ਰਾਗਾਂ ਦੀ ਤਰਤੀਬ

ਰਾਗ ਸੰਗੀਤ ਦੀ ਬੁਨਿਆਦ ਹੈ ਅਤੇ ਸੰਗੀਤ ਦੇ ਮਹੱਤਵ ਤੋਂ ਗੁਰੂ ਸਾਹਿਬ ਭਲੀ-ਭਾਂਤ ਜਾਣੂ ਸਨ। ਸਾਰੀਆਂ ਸੂਖਮ ਕਲਾਵਾਂ ਵਿਚੋਂ ਸੰਗੀਤ ਸਿਖਰ 'ਤੇ ਆਉਂਦਾ ਹੈ ਕਿਉਂਕਿ ਇਹ ਮਨੁੱਖ ਨੂੰ ਵਿਸਮਾਦ ਵਿੱਚ ਲੈ ਜਾਂਦਾ ਹੈ। ਸੰਗੀਤ ਦਾ ਪ੍ਰਭਾਵ ਅਜਿਹਾ ਹੁੰਦਾ ਹੈ ਕਿ ਰਾਹ ਚਲਦੇ ਰਾਹੀਆਂ ਦੇ ਪੈਰ ਆਪ-ਮੁਹਾਰੇ ਰੁੱਕ ਜਾਂਦੇ ਹਨ, ਪੰਛੀ ਖੰਭ ਮਾਰਨਾ ਛੱਡ ਦਿੰਦੇ ਹਨ, ਜਿਵੇਂ ਸਾਨੂੰ ਪਤਾ ਹੀ ਹੈ ਕਿ ਗੁਰੂ ਨਾਨਕ ਪਾਤਸ਼ਾਹ ਦੇ ਸ਼ਬਦ ਅਤੇ ਮਰਦਾਨੇ ਦੀ ਰਬਾਬ ਹਮੇਸ਼ਾ ਅੰਗ-ਸੰਗ ਰਹੇ। ਇਸ ਤੋਂ ਇਲਾਵਾ ਸੰਗੀਤ ਦਾ ਸਬੰਧ ਮਨੁੱਖ ਦੀ ਮਨੋ-ਦਸ਼ਾ ਨਾਲ ਵੀ ਹੈ। ਜਿਵੇਂ ਮਨੋਦਸ਼ਾ ਬਦਲਦੀ ਹੈ, ਉਸੇ ਤਰ੍ਹਾਂ ਰਾਗਾਂ ਦੇ ਗਾਉਣ ਦਾ ਸਮਾਂ ਵੀ ਬਦਲਦਾ ਹੈ। ਇਸੇ ਲਈ ਗੁਰੂ ਗ੍ਰੰਥ ਸਾਹਿਬ ਵਿੱਚ ਰਾਗਾਂ ਨੂੰ ਬਹੁਤ ਮਹੱਤਤਾ ਦਿੱਤੀ ਗਈ ਹੈ।

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਰਾਗ ਤਰਤੀਬ ਇਸ ਤਰ੍ਹਾਂ ਹੈ -

| | ਰਾਗ | ਗਾਉਣ ਦਾ ਸਮਾਂ |
|---|---|---|
| 1. | ਸਿਰੀ ਰਾਗੁ | ਪਿਛਲੇ ਪਹਿਰ ਜਾਂ ਲੌਢੇ ਵੇਲੇ |
| 2. | ਮਾਝ | ਰਾਤ ਦੇ ਪਹਿਲੇ ਪਹਿਰ |
| 3. | ਗਉੜੀ | ਰਾਤ ਦੇ ਪਹਿਲੇ ਪਹਿਰ |
| 4. | ਆਸਾ | ਸਵੇਰ ਵੇਲੇ |
| 5. | ਗੂਜਰੀ | ਦਿਨ ਦੇ ਦੂਜੇ ਪਹਿਰ |
| 6. | ਦੇਵਗੰਧਾਰੀ | ਦਿਨ ਦੇ ਦੂਜੇ ਪਹਿਰ |
| 7. | ਬਿਹਾਗੜਾ | ਅੱਧੀ ਰਾਤ ਵੇਲੇ |
| 8. | ਵਡਹੰਸੁ | ਦੁਪਹਿਰ ਵੇਲੇ ਜਾਂ ਰਾਤ ਦੇ ਦੂਜੇ ਪਹਿਰ |
| 9. | ਸੋਰਠਿ | ਰਾਤ ਦੇ ਦੂਜੇ ਪਹਿਰ |
| 10. | ਧਨਾਸਰੀ | ਦਿਨ ਦੇ ਤੀਜੇ ਪਹਿਰ |
| 11. | ਜੈਤਸਰੀ | ਚੌਥੇ ਪਹਿਰ |
| 12. | ਟੋਡੀ | ਦਿਨ ਦੇ ਦੂਜੇ ਪਹਿਰ |
| 13. | ਬੈਰਾੜੀ | ਦੂਜੇ ਪਹਿਰ ਤੇ ਸ਼ਾਮ ਵੇਲੇ |
| 14. | ਤਿਲੰਗ | ਦਿਨ ਦੇ ਤੀਜੇ ਪਹਿਰ |
| 15. | ਸੂਹੀ | ਦੋ ਘੜੀ ਦਿਨ ਚੜ੍ਹੇ |



16. ਬਿਲਾਵਲ — ਸਵੇਰ ਦੇ ਪਹਿਲੇ ਪਹਿਰ
17. ਗੋਂਡ — ਦਿਨ ਦੇ ਦੂਜੇ ਪਹਿਰ
18. ਰਾਮਕਲੀ — ਸੂਰਜ ਨਿਕਲਣ ਤੋਂ ਲੈ ਕੇ ਪਹਿਰ ਦਿਨ ਚੜ੍ਹੇ ਤਕ
19. ਨਟ ਨਾਰਾਇਨ — ਰਾਤ ਦੇ ਦੂਜੇ ਪਹਿਰ
20. ਮਾਲੀ ਗਉੜਾ — ਦਿਨ ਦੇ ਤੀਜੇ ਪਹਿਰ
21. ਮਾਰੂ — ਦਿਨ ਦੇ ਤੀਜੇ ਪਹਿਰ
22. ਤੁਖਾਰੀ — ਸ਼ਾਮ ਵੇਲੇ
23. ਕੇਦਾਰਾ — ਰਾਤ ਦੇ ਪਹਿਲੇ ਪਹਿਰ
24. ਭੈਰਉ — ਪ੍ਰਭਾਤ ਵੇਲੇ
25. ਬਸੰਤੁ — ਦਿਨ ਦੇ ਪਹਿਲੇ ਪਹਿਰ ਅਤੇ ਬਸੰਤ ਰੁਤ 'ਚ
26. ਸਾਰੰਗ — ਕਿਸੇ ਵੀ ਸਮੇਂ
27. ਮਲਾਰ — ਰਾਤ ਦੇ ਤੀਜੇ ਪਹਿਰ
28. ਕਾਨੜਾ — ਰਾਤ ਦੇ ਦੂਜੇ ਪਹਿਰ
29. ਕਲਿਆਨ — ਰਾਤ ਦੇ ਪਹਿਲੇ ਪਹਿਰ
30. ਪ੍ਰਭਾਤੀ — ਸਵੇਰ ਦੇ ਪਹਿਲੇ ਪਹਿਰ
31. ਜੈਜਾਵੰਤੀ — ਰਾਤ ਦੇ ਦੂਜੇ ਪਹਿਰ



# ਕਾਵਿ ਰੂਪਾਂ ਦੀ ਤਰਤੀਬ

ਗੁਰੂ ਅਰਜਨ ਦੇਵ ਜੀ ਨੇ ਬਾਣੀਕਾਰਾਂ ਅਤੇ ਰਾਗਾਂ ਦੀ ਤਰਤੀਬ ਤੋਂ ਪਿਛੋਂ ਕਾਵਿ ਰੂਪਾਂ ਦੀ ਵਰਤੋਂ ਬਹੁਤ ਸੁਚੱਜੇ ਢੰਗ ਨਾਲ ਕੀਤੀ ਹੋਈ ਹੈ। ਕਿਸੇ ਵੀ ਰਾਗ ਵਿੱਚ ਗਾਈ ਜਾਂਦੀ ਬਾਣੀ ਦਾ ਆਰੰਭ ਹੁੰਦਾ ਹੈ ਤਾਂ ਉਸ ਤੋਂ ਪਹਿਲਾਂ ਮੂਲ ਮੰਤਰ ਦਿੱਤਾ ਗਿਆ ਹੈ, ਜਿਸ ਨੂੰ ਮੰਗਲਾਚਰਨ ਕਿਹਾ ਗਿਆ ਹੈ। ਮੂਲਮੰਤਰ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਪਹਿਲੀ ਬਾਣੀ ਜਪੁ ਜੀ ਸਾਹਿਬ ਦੇ ਆਰੰਭ ਵਿੱਚ ਹੈ। ਇਹ ਮੰਗਲਾਚਰਨ ਕਿਸੇ ਥਾਂ ਪੂਰਾ ਅਤੇ ਕਿਸੇ ਥਾਂ ਛੋਟੇ ਸਰੂਪ ਵਿੱਚ ਵੀ ਆਇਆ ਹੈ। ਇਸ ਦੇ ਕੁਲ ਰੂਪ ਇਸ ਤਰ੍ਹਾਂ ਹਨ -

'ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰ ਪ੍ਰਸਾਦਿ',
'ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ', 'ੴ ਸਤਿ ਨਾਮੁ ਗੁਰ ਪ੍ਰਸਾਦਿ',
ਅਤੇ 'ੴ ਸਤਿਗੁਰ ਪ੍ਰਸਾਦਿ'।

ਇਸ ਤੋਂ ਅੱਗੇ ਸੰਪੂਰਨ ਬਾਣੀ ਨੂੰ ਸ਼ਬਦ, ਅਸ਼ਟਪਦੀਆਂ, ਸੋਲਹੇ, ਛੰਤ, ਵਾਰ ਤੇ ਸਲੋਕਾਂ ਦੀ ਇੱਕ ਵਿਲੱਖਣ ਤਰਤੀਬ ਦਿੱਤੀ ਹੈ। ਗੁਰੂ ਅਰਜਨ ਪਾਤਸ਼ਾਹ ਨੇ ਹਰੇਕ ਵਾਰ ਦੀ ਪਉੜੀ ਦੇ ਨਾਲ ਸਬੰਧਿਤ ਸਲੋਕਾਂ ਨੂੰ ਥਾਂ ਦਿੱਤੀ ਹੈ। ਉਪ੍ਰੰਤ ਜੋ ਵੀ ਸਲੋਕ ਵੱਧ ਗਏ ਸਨ, ਉਨ੍ਹਾਂ ਸਾਰਿਆਂ ਨੂੰ ਇੱਕ ਥਾਂ ਇਕੱਤਰ ਕਰਕੇ, ਉਸਦਾ ਸਿਰਲੇਖ 'ਸਲੋਕ ਵਾਰਾਂ ਤੇ ਵਧੀਕ' ਰਖਿਆ। ਇਸ ਤੋਂ ਇਲਾਵਾ ਦੁਪਦੇ, ਤਿਪਦੇ, ਚਉਪਦੇ, ਪੰਚਪਦੇ ਆਦਿ। ਫਿਰ ਛੰਤ ਅਤੇ ਉਸ ਤੋਂ ਬਾਅਦ ਲੰਮੇਰੀ ਬਾਣੀਆਂ ਜਿਵੇਂ ਬਾਰਹ ਮਾਹ (ਤੁਖਾਰੀ ਤੇ ਮਾਝ), ਬਾਵਨ ਅਖਰੀ, ਸਿਧ ਗੋਸਟਿ, ਸੁਖਮਨੀ, ਦਖਣੀ ਓਅੰਕਾਰ, ਥਿਤੀ, ਪਟੀ ਆਦਿ। ਅਖੀਰ ਵਿੱਚ ਰਾਗ ਮੁਕਤ ਬਾਣੀਆਂ ਨੂੰ ਦਰਜ ਕੀਤਾ ਹੈ। ਗੁਰੂ ਸਾਹਿਬਾਨ ਨੇ ਬਾਣੀ 'ਚ 'ਰਹਾਉ' ਪਦ ਦੀ ਵਰਤੋਂ ਕੀਤੀ ਹੈ ਜਿਸ ਦਾ ਭਾਵ ਹੈ ਰੁੱਕਣਾ ਅਤੇ ਇਸ ਵਿੱਚ ਸ਼ਬਦ ਜਾਂ ਬਾਣੀ ਦਾ ਕੇਂਦਰੀ ਭਾਵ ਸਪਸ਼ਟ ਹੁੰਦਾ ਹੈ। ਇਸ ਤੋਂ ਇਲਾਵਾ ਹਰ ਬਾਣੀ ਦੀ ਗਿਣਤੀ ਹਿੰਦਸਿਆ ਨਾਲ ਕੀਤੀ ਹੈ। ਇਸ ਗਣਿਤ ਵਿਧੀ ਨਾਲ ਗੁਰੂ ਬਾਣੀ ਨੂੰ ਹਮੇਸ਼ਾ-ਹਮੇਸ਼ਾ ਲਈ ਸ਼ੁੱਧ ਰਖਣ 'ਤੇ ਮੋਹਰ ਲਾ ਦਿੱਤੀ ਗਈ ਕਿਉਂਕਿ ਇਸ ਨਾਲ ਕੋਈ ਸ਼ਬਦ ਘਟਾਇਆ ਜਾਂ ਵਧਾਇਆ ਨਹੀਂ ਜਾ ਸਕਦਾ। ਆਦਿ ਗ੍ਰੰਥ ਦੇ ਸੰਪਾਦਕ ਗੁਰੂ ਅਰਜਨ ਪਾਤਸ਼ਾਹ ਦੀ ਸੰਪਾਦਨ ਵਿਧੀ ਦੇ ਇਨ੍ਹਾਂ ਅਨੋਖੇ ਝਲਕਾਰਿਆਂ ਵਿਚੋਂ ਇਹ ਗੱਲ ਰੂਪਮਾਨ ਹੁੰਦੀ ਹੈ ਕਿ ਗੁਰੂ ਸਾਹਿਬ ਆਦਿ ਗ੍ਰੰਥ ਦੀ ਸ਼ੁੱਧਤਾ ਅਤੇ ਪ੍ਰਮਾਣਿਕਤਾ ਲਈ ਕਿੰਨੇ ਚੇਤੰਨ ਸਨ।

# ਕੁਲ ਬਾਣੀਕਾਰ

ਸ੍ਰੀ ਗੁਰੂ ਅਰਜਨ ਪਾਤਸ਼ਾਹ ਇੱਕ ਅਜਿਹੇ ਧਰਮ ਗ੍ਰੰਥ ਨੂੰ ਸੰਪਾਦਤ ਕਰਨਾ ਚਾਹੁੰਦੇ ਸਨ ਜਿਹੜਾ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਸਰਹੱਦਾਂ ਨੂੰ ਤੋੜਦਾ ਹੋਇਆ ਸੰਸਾਰੀ ਪੱਧਰ 'ਤੇ ਸਥਾਪਤ ਹੋਵੇ। ਇਸੇ ਕਰਕੇ ਜਿੱਥੇ ਗੁਰੂ ਸਾਹਿਬਾਨ ਦੀ ਬਾਣੀ ਅੰਕਿਤ ਕੀਤੀ ਗਈ, ਉਥੇ ਨਾਲ ਹਿੰਦੂ ਭਗਤਾਂ ਅਤੇ ਮੁਸਲਮਾਨ ਪੀਰਾਂ-ਫ਼ਕੀਰਾਂ ਦੀ ਬਾਣੀ ਨੂੰ ਵੀ ਯੋਗ ਥਾਂ ਦੇ ਕੇ ਸਨਮਾਨਿਆ ਗਿਆ। ਇਸ ਧਰਮ ਗ੍ਰੰਥ ਵਿੱਚ ਅਨੇਕਾਂ ਭਾਸ਼ਾਵਾਂ ਦੇ ਸ਼ਬਦ ਮੌਜੂਦ ਹਨ ਪਰ ਇਨ੍ਹਾਂ ਦਾ ਪ੍ਰਗਟਾਅ ਗੁਰਮੁਖੀ ਲਿਪੀ ਵਿੱਚ ਕੀਤਾ ਗਿਆ ਹੈ।

ਇਸ ਧਰਮ ਗ੍ਰੰਥ ਵਿੱਚ



6 ਗੁਰੂ ਸਾਹਿਬਾਨ

15 ਭਗਤ ਸਾਹਿਬਾਨ

11 ਭਟ ਅਤੇ

4 ਗੁਰਸਿੱਖ

ਕੁਲ 36 ਬਾਣੀਕਾਰ ਹਨ।

ਇਸ ਤਰ੍ਹਾਂ ਇਹ ਸੰਸਾਰ ਦਾ ਪਹਿਲਾ ਅਜਿਹਾ ਧਰਮ-ਗ੍ਰੰਥ ਹੈ ਜਿਸ ਵਿੱਚ ਨਾ ਕੇਵਲ ਵੱਖ-ਵੱਖ ਧਰਮਾਂ ਸਗੋਂ ਵੱਖ-ਵੱਖ ਸਭਿਆਚਾਰਾਂ, ਬੋਲੀਆਂ ਅਤੇ ਜਾਤਾਂ ਦੇ ਮਨੁੱਖਾਂ ਨੂੰ ਥਾਂ ਦੇ ਕੇ ਮਾਨਵ ਸਨਮਾਨ ਨੂੰ ਸਿਖਰ 'ਤੇ ਪਹੁੰਚਾਇਆ ਗਿਆ ਹੈ। ਇਸ ਧਰਮ-ਗ੍ਰੰਥ ਵਿੱਚ ਬਾਣੀ ਅੰਕਿਤ ਕਰਨ ਦੀ ਇਕੋ-ਇੱਕ ਕਸਵੱਟੀ, ਗੁਰੂ ਨਾਨਕ ਪਾਤਸ਼ਾਹ ਦੇ ਸਿਧਾਂਤ ਸਨ, ਨਾ ਕਿ ਜਾਤੀ ਉੱਤਮਤਾ। ਇਸੇ ਕਰਕੇ ਹੀ ਜਿੱਥੇ ਭਗਤ ਰਵਿਦਾਸ ਜੀ ਚਮਾਰ ਜਾਤੀ ਨਾਲ ਸਬੰਧਤ ਹਨ, ਉਥੇ ਭਗਤ ਰਾਮਾਨੰਦ ਜੀ ਬ੍ਰਾਹਮਣ ਹਨ। ਪਰ ਗੁਰੂ ਘਰ ਜਨਮ ਉੱਤਮਤਾ ਨੂੰ ਨਕਾਰਦਾ ਹੈ ਅਤੇ ਬੌਧਿਕ ਉੱਤਮਤਾ ਨੂੰ ਪ੍ਰਵਾਨ ਕਰਦਾ ਹੈ।



ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਵਿਖੇ ਸੰਪੂਰਨ ਬਾਣੀ ਉਚਾਰ ਕੇ ਇਸੇ ਧਰਮ ਗ੍ਰੰਥ ਦਾ ਲਿਖਤੀ ਰੂਪ ਭਾਈ ਮਨੀ ਸਿੰਘ ਜੀ ਪਾਸੋਂ ਕਰਵਾਇਆ ਅਤੇ 1708 ਈਸਵੀ ਵਿੱਚ ਜੋਤੀ-ਜੋਤਿ ਸਮਾਉਣ ਵੇਲੇ ਆਪ ਜੀ ਨੇ ਨਾਂਦੇੜ ਵਿਖੇ ਇਸ ਨੂੰ ਖ਼ਾਲਸੇ ਦਾ ਗੁਰੂ ਹੋਣ ਦਾ ਮਾਣ ਬਖ਼ਸ਼ਿਆ।

# ਬਾਣੀਕਾਰਾਂ ਦੀ ਤਰਤੀਬ

ਬਾਣੀਕਾਰਾਂ ਨੂੰ ਹਰੇਕ ਰਾਗ ਸ਼ੁਰੂ ਹੋਣ 'ਤੇ ਇੱਕ ਕ੍ਰਮ ਵਿੱਚ ਰਖਿਆ ਹੈ :

1. ਪਹਿਲਾਂ ਗੁਰੂ ਸਾਹਿਬਾਨ ਦੀ ਬਾਣੀ ਕ੍ਰਮ ਅਨੁਸਾਰ
2. ਫਿਰ ਭਗਤਾਂ ਦੀ ਬਾਣੀ
3. ਭਟਾਂ ਦੀ ਬਾਣੀ
4. ਹੋਰ ਬਾਣੀਕਾਰਾਂ ਦੀ ਰਚਨਾ



# ਗੁਰੂ ਸਾਹਿਬਾਨ

ਗੁਰੂ ਸਾਹਿਬਾਨ ਦੀ ਸਮੁੱਚੀ ਬਾਣੀ 'ਨਾਨਕ' ਛਾਪ ਹੇਠ ਦਰਜ ਹੈ। ਪਰ ਇਹ ਦੱਸਣ ਲਈ ਕਿ ਇਹ ਬਾਣੀ ਕਿਸ ਗੁਰੂ ਸਾਹਿਬਾਨ ਦੀ ਹੈ, 'ਮਹਲਾ' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਉਦਾਹਰਣ ਵਜੋਂ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਅੱਗੇ ਮਹਲਾ ੧, ਪੰਜਵੇਂ ਗੁਰੂ ਸਾਹਿਬ ਦੀ ਬਾਣੀ ਅੱਗੇ ਮਹਲਾ ੫ ਆਦਿ। ਗੁਰੂ ਗ੍ਰੰਥ ਸਾਹਿਬ ਵਿੱਚ ਪਹਿਲੇ ਪੰਜ ਗੁਰੂ ਸਾਹਿਬਾਨ ਅਤੇ ਨੌਵੇਂ ਗੁਰੂ ਸਾਹਿਬਾਨ ਦੀ ਬਾਣੀ ਦਰਜ ਹੈ (ਗੁਰੂ ਨਾਨਕ ਸਾਹਿਬ ਦੀ ਦਸਵੀਂ ਜੋਤ, ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਪਾਤਸ਼ਾਹ ਦੀ ਬਾਣੀ ਬਾਅਦ ਵਿੱਚ ਦਰਜ ਕੀਤੀ)।

# ਗੁਰੂ ਨਾਨਕ ਦੇਵ ਜੀ

| | | |
|---|---|---|
| ਪ੍ਰਕਾਸ਼ | : | 1469 ਈ. |
| ਅਸਥਾਨ | : | ਰਾਏ ਭੋਏ ਦੀ ਤਲਵੰਡੀ (ਹੁਣ ਨਨਕਾਣਾ ਸਾਹਿਬ, ਪਾਕਿਸਤਾਨ) |
| ਪਿਤਾ | : | ਮਹਿਤਾ ਕਾਲੂ ਜੀ |
| ਮਾਤਾ | : | ਤ੍ਰਿਪਤਾ ਦੇਵੀ ਜੀ |
| ਭੈਣ | : | ਬੀਬੀ ਨਾਨਕੀ |
| ਗੁਰੂ ਕੇ ਮਹਲ | : | ਮਾਤਾ ਸੁਲੱਖਣੀ ਜੀ |
| ਸਾਹਿਬਜ਼ਾਦੇ | : | ਬਾਬਾ ਸਿਰੀ ਚੰਦ ਜੀ ਤੇ ਬਾਬਾ ਲਖਮੀ ਦਾਸ ਜੀ। |
| ਇਲਹਾਮ ਪ੍ਰਾਪਤੀ | : | 1499 ਈ., ਵੇਈਂ ਨਦੀ, ਸੁਲਤਾਨਪੁਰ ਲੋਧੀ |
| ਐਲਾਨ-ਨਾਮਾ | : | ਨਾ ਕੋ ਹਿੰਦੂ ਹੈ, ਨਾ ਕੋ ਮੁਸਲਮਾਨ ਹੈ |
| ਉਦਾਸੀਆਂ | : | ਚਾਰ - ਉੱਤਰ, ਪੂਰਬ, ਦੱਖਣ ਤੇ ਪੱਛਮ ਵੱਲ |
| ਪਹਿਲੀ ਉਦਾਸੀ | : | ਹਿੰਦੂ ਧਰਮ ਕੇਂਦਰਾਂ ਵੱਲ |
| ਦੂਜੀ ਉਦਾਸੀ | : | ਬੁਧ ਧਰਮ ਕੇਂਦਰਾਂ ਵੱਲ |
| ਤੀਜੀ ਉਦਾਸੀ | : | ਯੋਗੀਆਂ-ਨਾਥਾਂ ਦੇ ਕੇਂਦਰਾਂ ਵੱਲ |
| ਚੌਥੀ ਉਦਾਸੀ | : | ਮੁਸਲਮਾਨ ਧਰਮ ਕੇਂਦਰਾਂ ਵੱਲ |



| | | |
|---|---|---|
| ਉਦਾਸੀਆਂ ਦਾ ਸਮਾਂ | : | 22 ਸਾਲ |
| ਉਦਾਸੀਆਂ ਦਾ ਉਦੇਸ਼ | : | * ਦੂਜੀਆਂ ਧਾਰਮਿਕ ਰਵਾਇਤਾਂ ਨਾਲ ਸੰਵਾਦ<br>* ਮਨੁੱਖਤਾ ਦੀ ਭਲਾਈ ਲਈ - 'ਚੜਿਆ ਸੋਧਣਿ ਧਰਤਿ ਲੋਕਾਈ' |
| ਬਾਣੀ | : | 974 ਸ਼ਬਦ, 19 ਰਾਗਾਂ ਵਿੱਚ |
| ਮੁੱਖ ਕਾਰਜ | : | * ਸੰਗਤ ਅਤੇ ਪੰਗਤ ਦੀ ਸਥਾਪਨਾ<br>* ਸੰਗਤ ਵਿਚੋਂ ਆਗੂ ਚੁਣਨ ਦੀ ਪਰੰਪਰਾ<br>* ਬਾਣੀ ਇਕੱਤਰ ਕਰਨਾ ਤੇ ਪੋਥੀ ਰੂਪ ਦੇਣਾ<br>* ਗੁਰੂ ਪਰੰਪਰਾ ਨੂੰ ਚਾਲੂ ਰੱਖਣ ਦੀ ਨਵੀਂ ਜੁਗਤਿ |
| ਜੋਤੀ-ਜੋਤਿ | : | 1539 ਈ., ਕਰਤਾਰਪੁਰ (ਹੁਣ ਪਾਕਿਸਤਾਨ) |

**ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ।।**

(ਗੁ.ਗ੍ਰੰ.ਸਾ. ਪੰਨਾ : 661)

ੴ

ਸਤਿ ਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰ ਪ੍ਰਸਾਦਿ॥





# ਗੁਰੂ ਅੰਗਦ ਦੇਵ ਜੀ

| | | |
|---|---|---|
| ਪ੍ਰਕਾਸ਼ | : | 1504 ਈ. |
| ਅਸਥਾਨ | : | ਮਤੇ ਦੀ ਸਰਾਂ, ਜ਼ਿਲਾ ਫਿਰੋਜ਼ਪੁਰ, ਪੰਜਾਬ |
| ਪਿਤਾ | : | ਬਾਬਾ ਫੇਰੂ ਮੱਲ ਜੀ |
| ਮਾਤਾ | : | ਬੇਬੇ ਦਯਾ ਕੌਰ ਜੀ |
| ਗੁਰੂ ਕੇ ਮਹਲ | : | ਮਾਤਾ ਖੀਵੀ ਜੀ |
| ਸਾਹਿਬਜ਼ਾਦੇ | : | ਬਾਬਾ ਦਾਤੂ ਜੀ ਤੇ ਬਾਬਾ ਦਾਸੂ ਜੀ |
| ਸਾਹਿਬਜ਼ਾਦੀਆਂ | : | ਬੀਬੀ ਅਨੋਖੀ ਜੀ ਤੇ ਬੀਬੀ ਅਮਰੋ ਜੀ |
| ਗੁਰੂ ਨਾਨਕ ਦੇਵ ਜੀ ਨਾਲ ਮੁਲਾਕਾਤ | : | 1531 ਈ., ਕਰਤਾਰਪੁਰ ਵਿਖੇ (ਰਾਵੀ ਦਰਿਆ ਦੇ ਕੰਢੇ) |
| ਗੁਰੂ ਪਦਵੀ | : | 1539 ਈ., ਕਰਤਾਰਪੁਰ ਵਿਖੇ |





| | | |
|---|---|---|
| ਪ੍ਰਚਾਰ ਅਸਥਾਨ | : | ਖਡੂਰ ਸਾਹਿਬ, ਪੰਜਾਬ |
| ਬਾਣੀ | : | 63 ਸਲੋਕ |
| ਮੁੱਖ ਕਾਰਜ | : | * ਗੁਰਮੁਖੀ ਲਿਪੀ ਦੀ ਸੋਧ<br>* ਜਨਮ ਸਾਖੀ ਪਰੰਪਰਾ ਤੋਰੀ<br>* ਲੰਗਰ ਦਾ ਮੁਖੀ ਮਾਤਾ ਖੀਵੀ ਜੀ ਨੂੰ ਬਣਾ ਕੇ ਇਸਤਰੀ ਦੇ ਸਨਮਾਨ ਵਿੱਚ ਵਾਧਾ<br>* ਬਾਣੀ ਦੀ ਸੰਭਾਲ ਕੀਤੀ<br>* ਵਿੱਦਿਅਕ ਅਤੇ ਸਰੀਰਕ ਪਾਠਸ਼ਾਲਾਵਾਂ ਸਥਾਪਤ ਕੀਤੀਆਂ |
| ਜੋਤੀ-ਜੋਤਿ | : | 1552 ਈ., ਖਡੂਰ ਸਾਹਿਬ, ਪੰਜਾਬ |

**ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥**

(ਗੁ.ਗ੍ਰੰ.ਸਾ. ਪੰਨਾ : 83)





# ਗੁਰੂ ਅਮਰ ਦਾਸ ਜੀ

| | | |
|---|---|---|
| ਪ੍ਰਕਾਸ਼ | : | 1479 ਈ. |
| ਅਸਥਾਨ | : | ਪਿੰਡ ਬਾਸਰਕੇ, ਅੰਮ੍ਰਿਤਸਰ, ਪੰਜਾਬ |
| ਪਿਤਾ | : | ਬਾਬਾ ਤੇਜ ਭਾਨ ਜੀ |
| ਮਾਤਾ | : | ਬੇਬੇ ਸੁਲੱਖਣੀ ਜੀ |
| ਗੁਰੂ ਕੇ ਮਹਲ | : | ਬੀਬੀ ਮਨਸਾ ਦੇਵੀ ਜੀ |
| ਸਾਹਿਬਜ਼ਾਦੇ | : | ਬਾਬਾ ਮੋਹਨ ਜੀ ਤੇ ਬਾਬਾ ਮੋਹਰੀ ਜੀ |
| ਸਾਹਿਬਜ਼ਾਦੀਆਂ | : | ਬੀਬੀ ਦਾਨੀ ਜੀ ਤੇ ਬੀਬੀ ਭਾਨੀ ਜੀ |
| ਗੁਰੂ ਪਦਵੀ | : | 1552 ਈ., ਖਡੂਰ ਸਾਹਿਬ ਵਿਖੇ |
| ਪ੍ਰਚਾਰ ਅਸਥਾਨ | : | ਗੋਇੰਦਵਾਲ, ਪੰਜਾਬ |
| ਬਾਣੀ | : | 869 ਸ਼ਬਦ, 17 ਰਾਗਾਂ ਵਿੱਚ |





| | | |
|---|---|---|
| ਮੁੱਖ ਕਾਰਜ | : | * ਗੋਇੰਦਵਾਲ ਦੀ ਸਥਾਪਨਾ ਅਤੇ ਬਾਉਲੀ ਦਾ ਨਿਰਮਾਣ ਕਰਕੇ ਛੂਤ-ਛਾਤ ਦੀ ਪਰੰਪਰਾ ਨੂੰ ਨਕਾਰਿਆ<br>* 22 ਮੰਜੀਆਂ ਦੀ ਸਥਾਪਨਾ (ਅਕਬਰ ਦੇ 22 ਸੂਬਿਆਂ ਦੀ ਤਰ੍ਹਾਂ)<br>* 52 ਪੀੜ੍ਹੀਆਂ ਦੀ ਸਥਾਪਨਾ (ਅਕਬਰ ਦੇ 52 ਅੰਗ-ਰੱਖਿਅਕਾਂ ਵਾਂਗ)<br>* ਲੰਗਰ ਛੱਕਣ ਤੋਂ ਉਪ੍ਰੰਤ ਗੁਰੂ ਦਰਸ਼ਨ ਦੀ ਪਰੰਪਰਾ<br>* ਸਤੀ ਅਤੇ ਪਰਦੇ ਦੀ ਰਸਮ ਦਾ ਵਿਰੋਧ<br>* ਅਕਬਰ ਬਾਦਸ਼ਾਹ ਵੱਲੋਂ ਲਾਇਆ ਜਜ਼ੀਆ ਟੈਕਸ ਹਟਵਾਉਣਾ<br>* ਬਾਣੀ ਦੀ ਸੰਭਾਲ ਕੀਤੀ, ਆਪਣੇ ਪੋਤਰੇ ਸਹੰਸਰ ਰਾਮ ਪਾਸੋਂ ਪੋਥੀਆਂ ਤਿਆਰ ਕਰਵਾਈਆਂ ਜਿਸ ਵਿੱਚ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਭਗਤ ਬਾਣੀ ਵੀ ਇਕੱਤਰ ਕੀਤੀ |
| ਜੋਤੀ-ਜੋਤਿ | : | 1574 ਈ., ਗੋਇੰਦਵਾਲ, ਪੰਜਾਬ |

**ਜਗਤ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ।।**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ।।**

(ਗੁ.ਗ੍ਰੰ.ਸਾ. ਪੰਨਾ : 853)



# ਗੁਰੂ ਰਾਮ ਦਾਸ ਜੀ

| | | |
|---|---|---|
| ਪ੍ਰਕਾਸ਼ | : | 1534 ਈ. |
| ਅਸਥਾਨ | : | ਚੂਨਾ ਮੰਡੀ, ਲਾਹੌਰ (ਹੁਣ ਪਾਕਿਸਤਾਨ) |
| ਪਿਤਾ | : | ਬਾਬਾ ਹਰੀ ਦਾਸ ਜੀ |
| ਮਾਤਾ | : | ਬੇਬੇ ਦਯਾ ਕੌਰ ਜੀ |
| ਗੁਰੂ ਕੇ ਮਹਲ | : | ਬੀਬੀ ਭਾਨੀ ਜੀ |
| ਸਾਹਿਬਜ਼ਾਦੇ | : | ਬਾਬਾ ਪ੍ਰਿਥੀ ਚੰਦ ਜੀ, ਬਾਬਾ ਮਹਾਂ ਦੇਵ ਜੀ ਤੇ (ਗੁਰੂ) ਅਰਜਨ ਦੇਵ ਜੀ |
| ਗੁਰੂ ਪਦਵੀ | : | 1574 ਈ., ਖਡੂਰ ਸਾਹਿਬ ਵਿਖੇ |
| ਪ੍ਰਚਾਰ ਅਸਥਾਨ | : | ਗੁਰੂ ਕਾ ਚੱਕ (ਅੰਮ੍ਰਿਤਸਰ) |
| ਬਾਣੀ | : | 638 ਸ਼ਬਦ, 30 ਰਾਗਾਂ ਵਿੱਚ |





| | | |
|---|---|---|
| ਮੁੱਖ ਕਾਰਜ | : | * ਗੁਰੂ ਕਾ ਚੱਕ (ਅੰਮ੍ਰਿਤਸਰ) ਦੀ ਸਥਾਪਨਾ<br>* ਦੋ ਸਰੋਵਰ - ਸੰਤੋਖ ਸਰ ਤੇ ਅੰਮ੍ਰਿਤਸਰ ਦੀ ਸਥਾਪਨਾ<br>* ਮਸੰਦ ਪ੍ਰਬੰਧ (ਰਾਮਦਾਸੀਏ) ਦੀ ਸਥਾਪਨਾ<br>* ਹੱਥ ਲਿੱਖਤ ਗੁਟਕੇ ਤਿਆਰ ਕਰਨ ਦੀ ਪਰੰਪਰਾ ਸ਼ੁਰੂ ਕਰਨੀ<br>* 'ਲਾਵਾਂ' ਬਾਣੀ ਦੀ ਰਚਨਾ ਵਜੋਂ ਕਿਸੇ ਵੱਡੀ ਤਬਦੀਲੀ ਦਾ ਇਸ਼ਾਰਾ। |
| ਜੋਤੀ-ਜੋਤਿ | : | 1581 ਈ., ਗੋਇੰਦਵਾਲ, ਪੰਜਾਬ |

**ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ।।**
**ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ।।**

(ਗੁ.ਗ੍ਰੰ.ਸਾ. ਪੰਨਾ : 667)



# ਗੁਰੂ ਅਰਜਨ ਦੇਵ ਜੀ

| | | |
|---|---|---|
| ਪ੍ਰਕਾਸ਼ | : | 1563 ਈ. |
| ਅਸਥਾਨ | : | ਗੋਇੰਦਵਾਲ, ਜ਼ਿਲਾ ਅੰਮ੍ਰਿਤਸਰ, ਪੰਜਾਬ |
| ਪਿਤਾ | | ਗੁਰੂ ਰਾਮ ਦਾਸ ਜੀ |
| ਮਾਤਾ | : | ਬੀਬੀ ਭਾਨੀ ਜੀ |
| ਗੁਰੂ ਕੇ ਮਹਲ | : | ਮਾਤਾ ਗੰਗਾ ਜੀ |
| ਸਾਹਿਬਜ਼ਾਦੇ | : | (ਗੁਰੂ) ਹਰਿਗੋਬਿੰਦ ਸਾਹਿਬ |
| ਗੁਰੂ ਪਦਵੀ | : | 1581 ਈ., ਗੋਇੰਦਵਾਲ ਵਿਖੇ |
| ਪ੍ਰਚਾਰ ਅਸਥਾਨ | : | ਅੰਮ੍ਰਿਤਸਰ |
| ਬਾਣੀ | : | 2312 ਸ਼ਬਦ, 30 ਰਾਗਾਂ ਵਿੱਚ |





| | | |
|---|---|---|
| ਮੁੱਖ ਕਾਰਜ | : | * ਅੰਮ੍ਰਿਤਸਰ ਸਰੋਵਰ ਦੇ ਵਿਚਕਾਰ ਚਾਰ ਦਰਵਾਜ਼ਿਆਂ ਵਾਲੇ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ<br>* ਤਰਨ ਤਾਰਨ ਸਰੋਵਰ ਅਤੇ ਸ਼ਹਿਰ ਦੀ ਸਥਾਪਨਾ ਜਿੱਥੇ ਕੋਹੜੀਆਂ ਦੀ ਸੇਵਾ ਲਈ ਕੋਹੜੀ-ਘਰ ਬਣਵਾਇਆ<br>* ਹਰਿਗੋਬਿੰਦਪੁਰ (ਬਿਆਸ ਦਰਿਆ ਦੇ ਕੰਢੇ) ਦੀ ਸਥਾਪਨਾ<br>* ਕਰਤਾਰਪੁਰ ਸ਼ਹਿਰ ਅਤੇ ਛੇਹਰਟਾ ਸਾਹਿਬ ਦੀ ਸਥਾਪਨਾ<br>* ਲਾਹੌਰ ਵਿੱਚ ਬਾਉਲੀ ਦੀ ਖੁਦਾਈ<br>* ਦਸਵੰਧ ਦੀ ਪ੍ਰਥਾ ਦਾ ਆਰੰਭ<br>* ਆਦਿ ਗ੍ਰੰਥ ਦੀ ਸੰਪਾਦਨਾ ਕਰਕੇ ਸਿੱਖ ਕੌਮੀਅਤ ਉੱਤੇ ਪੱਕੀ ਮੋਹਰ<br>* ਸਿੱਖ ਧਰਮ ਅਤੇ ਕੌਮੀਅਤ ਦੇ ਪਹਿਲੇ ਸ਼ਹੀਦ। |
| ਜੋਤੀ-ਜੋਤਿ | : | 1606 ਈ., ਲਾਹੌਰ (ਹੁਣ ਪਾਕਿਸਤਾਨ) |

ਸਗਲ ਪਰਾਧ ਦੇਹਿ ਲੋਰੋਨੀ॥
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥

(ਗੁ.ਗ੍ਰੰ.ਸਾ. ਪੰਨਾ : 1136)





# ਗੁਰੂ ਤੇਗ਼ ਬਹਾਦਰ ਜੀ

| | | |
|---|---|---|
| ਪ੍ਰਕਾਸ਼ | : | 1621 ਈ. |
| ਅਸਥਾਨ | : | ਗੁਰੂ ਕੇ ਮਹਲ, ਅੰਮ੍ਰਿਤਸਰ |
| ਪਿਤਾ | : | ਗੁਰੂ ਹਰਿਗੋਬਿੰਦ ਜੀ |
| ਮਾਤਾ | : | ਮਾਤਾ ਨਾਨਕੀ ਜੀ |
| ਗੁਰੂ ਕੇ ਮਹਲ | : | ਮਾਤਾ ਗੁਜਰੀ ਜੀ |
| ਸਾਹਿਬਜ਼ਾਦੇ | : | (ਗੁਰੂ) ਗੋਬਿੰਦ ਰਾਏ (ਸਿੰਘ) ਜੀ |
| ਗੁਰੂ ਪਦਵੀ | : | 1665 ਈ., ਬਕਾਲੇ ਵਿਖੇ |
| ਪ੍ਰਚਾਰ ਅਸਥਾਨ | : | ਅਨੰਦਪੁਰ ਸਾਹਿਬ |
| ਬਾਣੀ | : | 116 ਸ਼ਬਦ, 15 ਰਾਗਾਂ ਵਿੱਚ |





| | | |
|---|---|---|
| ਮੁੱਖ ਕਾਰਜ | : | * ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ ਯਾਤਰਾਵਾਂ<br>* ਅਨੰਦਪੁਰ ਸ਼ਹਿਰ ਅਤੇ ਗੁਰੂ ਕੇ ਲਾਹੌਰ ਦੀ ਸਥਾਪਨਾ<br>* ਧਰਮ ਦੀ ਰਾਖੀ ਲਈ ਅਦੁੱਤੀ ਸ਼ਹਾਦਤ<br>* ਆਪ ਜੀ ਦੀ ਅਦੁੱਤੀ ਸ਼ਹਾਦਤ ਦੇ ਨਾਲ ਹੀ ਤਿੰਨ ਸਿੱਖਾਂ ਨੇ ਵੀ ਸ਼ਹਾਦਤ ਦਾ ਜਾਮ ਪੀਤਾ |
| ਜੋਤੀ-ਜੋਤਿ | : | 1675 ਈ., ਦਿੱਲੀ |

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥**

(ਗੁ.ਗ੍ਰੰ.ਸਾ. ਪੰਨਾ : 1427)







# ਭਗਤ ਬਾਣੀ

'ਭਗਤ' ਸ਼ਬਦ ਸੰਸਕ੍ਰਿਤ ਭਾਸ਼ਾ ਦੇ 'ਭਜ' ਧਾਤੂ ਨਾਲ ਸਬੰਧਤ ਮੰਨਿਆ ਜਾਂਦਾ ਹੈ। ਭਜ ਦਾ ਅਰਥ ਹੈ ਜਪਣਾ, ਅਰਾਧਨਾ, ਪੂਜਣਾ, ਸੇਵਾ, ਸਿਮਰਨ ਅਤੇ ਵੰਡਣਾ ਆਦਿ। ਜੇ ਸੌਖੇ ਸ਼ਬਦਾਂ ਵਿੱਚ ਦੱਸਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਭਗਤ ਜਨ ਉਹ ਹੈ ਜੋ ਪਰਮਾਤਮਾ ਦੇ ਸਿਮਰਨ ਨਾਲ ਜੁੜ ਕੇ, ਸਮੁੱਚੀ ਕਾਇਨਾਤ ਵਿੱਚ ਕਾਦਰ ਦਾ ਰੂਪ ਝਲਕਦਾ ਵੇਖਦਾ ਹੈ, ਉਸ ਦੀ ਸੇਵਾ ਕਰਦਾ ਹੈ ਅਤੇ ਵੰਡ ਕੇ ਛੱਕਦਾ ਹੈ। ਇਸ ਤੋਂ ਇਲਾਵਾ ਭਗਤ ਸ਼ਬਦ ਨੂੰ ਅੱਖਰਾਂ ਵਿੱਚ ਨਿਖੇੜ ਕੇ ਵੀ ਅਰਥ ਕੀਤੇ ਜਾਂਦੇ ਹਨ, ਜਿਵੇਂ 'ਭ' ਅੱਖਰ ਪ੍ਰੇਮ (ਭਾਉ) ਨਾਲ, 'ਗ' ਅੱਖਰ ਗਿਆਨ ਨਾਲ ਤੇ 'ਤ' ਅੱਖਰ ਤਿਆਗ ਨਾਲ ਸਬੰਧਤ ਪ੍ਰਵਾਨ ਕੀਤਾ ਗਿਆ ਹੈ ਅਤੇ ਮੰਨਿਆ ਇਹ ਗਿਆ ਹੈ ਕਿ ਜਿਸ ਵੀ ਮਨੁੱਖ ਵਿੱਚ ਇਹ ਤਿੰਨ ਗੁਣ ਵਿਦਮਾਨ ਹੋਣ, ਉਹ ਭਗਤ ਜਨ ਹੈ।

ਭਗਤੀ ਲਹਿਰ ਦੇ ਦਰਸ਼ਨ ਪ੍ਰਾਚੀਨ ਵੈਦਿਕ ਸਾਹਿਤ ਵਿੱਚ ਵੀ ਕੀਤੇ ਜਾ ਸਕਦੇ ਹਨ। ਵੈਦਿਕ ਵਿਸ਼ਵਾਸੀ ਬਹੁਤ ਸਿੱਧੇ-ਸਾਦੇ ਸਨ ਅਤੇ ਇਨ੍ਹਾਂ ਦੀ ਭਗਤੀ ਦੇਵਤਿਆਂ ਦੀ ਪੂਜਾ ਕਰਨਾ ਜਾਂ ਪਿਤਰਾਂ ਨੂੰ ਖ਼ੁਸ਼ ਕਰਨ ਲਈ ਯੱਗ ਆਦਿ ਤਕ ਸੀਮਿਤ ਸੀ। ਕੁਦਰਤੀ ਆਫ਼ਤਾਂ ਦੇ ਭੈਅ ਵਿੱਚ ਅਤੇ ਉਨ੍ਹਾਂ ਦੀ ਕਰੋਪੀ ਤੋਂ ਬਚਣ ਲਈ ਇਹ ਲੋਕ ਉਨ੍ਹਾਂ ਦੀ ਅਰਾਧਨਾ ਕਰਦੇ ਤਾਂ ਕਿ ਉਨ੍ਹਾਂ ਦੀ ਕ੍ਰਿਪਾ ਦੇ ਪਾਤਰ ਬਣਿਆ ਜਾ ਸਕੇ। ਪਰ ਹੌਲੀ-ਹੌਲੀ ਜਿੱਥੇ ਇਹ ਸਾਰਾ ਕੁਝ ਜਟਿਲ ਅਤੇ ਕਰਮ-ਕਾਂਡਾਂ ਵਿੱਚ ਤਬਦੀਲ ਹੋ ਗਿਆ, ਉਥੇ ਜਨ-ਸਾਧਾਰਣ ਨੂੰ ਇਸ ਤੋਂ ਪਾਸੇ ਕਰ ਦਿੱਤਾ ਗਿਆ।

ਇਸ ਸਾਰੇ ਦੇ ਵਿਰੁੱਧ ਜੈਨ ਅਤੇ ਬੁਧ ਧਰਮ ਦੀ ਉਤਪਤੀ ਹੋਈ। ਸਮਾਂ ਪਾ ਕੇ ਇਹ ਵੀ ਅੱਗੇ ਕਈ ਸੰਪਰਦਾਵਾਂ ਵਿੱਚ ਵੰਡੇ ਗਏ ਅਤੇ ਪਰਮ ਸੁਖ ਦੀ ਪ੍ਰਾਪਤੀ ਲਈ ਇਨ੍ਹਾਂ ਦੇ ਸਿਧਾਂਤਾਂ ਵਿੱਚ ਵੀ ਵੱਡੇ ਵੰਡ-ਵਖਰੇਵੇਂ ਪੈਦਾ ਹੋ ਗਏ।

ਮੌਜੂਦਾ ਸਮੇਂ ਵਿੱਚ ਭਗਤੀ ਲਹਿਰ ਦਾ ਆਰੰਭ ਦਸਵੀਂ ਸਦੀ ਦੇ ਸ਼ੁਰੂ ਵਿੱਚ ਦੱਖਣ ਤੋਂ ਹੋਇਆ ਮੰਨਿਆ ਜਾਂਦਾ ਹੈ। ਇੱਥੇ ਜੋ ਭਗਤ ਜਨ ਪੈਦਾ ਹੋਏ, ਉਹ ਬਹੁਤ ਹੀ ਸਿੱਧੇ-ਸਾਦੇ ਅਤੇ ਸਰਲ ਸੁਭਾਅ ਦੇ ਮਾਲਕ ਸਨ। ਉਨ੍ਹਾਂ ਦਾ ਇਕੋ-ਇੱਕ ਨਿਸ਼ਾਨਾ ਅਦੁੱਤੀ ਸ਼ਕਤੀ ਦੀ ਉਸਤਤਿ ਵਿੱਚ ਭਜਨ ਗਾਉਣਾ ਸੀ। ਇਨ੍ਹਾਂ ਨੂੰ 'ਆਡਵਾਰ' ਕਿਹਾ ਜਾਣ ਲੱਗਾ। ਆਡਵਾਰ ਸ਼ਬਦ ਤਾਮਿਲ ਭਾਸ਼ਾ ਨਾਲ ਸਬੰਧਤ ਸੀ ਅਤੇ ਉਸ ਮਨੁੱਖ ਲਈ ਵਰਤਿਆ ਜਾਂਦਾ ਸੀ ਜਿਸਨੇ ਪਰਮਾਤਮਾ ਰੂਪੀ ਤਲਾਬ ਵਿੱਚ ਗੋਤੇ ਲਾ ਲਏ ਹੋਣ, ਭਾਵ ਜੋ ਪਰਮਾਤਮਾ ਗਿਆਨ ਨਾਲ ਇੱਕ

ਸੁਰੀ ਰੂਹ ਹੋ ਗਿਆ ਹੋਵੇ। ਆਡਵਾਰ ਸੰਤਾਂ ਦੇ ਕਾਰਜ ਨੂੰ ਬਾਅਦ ਵਿੱਚ ਭਗਤ ਰਾਮਾਨੁਜ ਨੇ ਸਾਂਭਿਆ। ਬੇਸ਼ਕ ਇਨ੍ਹਾਂ ਨੇ ਕਰਮ-ਕਾਂਡੀ ਪ੍ਰਬੰਧ ਦੇ ਵਿਰੁੱਧ ਆਵਾਜ਼ ਉਠਾਈ ਪਰ ਫਿਰ ਵੀ ਜਾਤਪਾਤੀ ਸਿਸਟਮ ਵਿੱਚ ਇਨ੍ਹਾਂ ਦਾ ਪੂਰਨ ਵਿਸ਼ਵਾਸ ਸੀ।

ਭਗਤੀ ਲਹਿਰ ਨੂੰ ਉੱਤਰੀ ਭਾਰਤ ਵਿੱਚ ਅਸਲ ਹੁਲਾਰਾ ਭਗਤ ਰਾਮਾਨੰਦ ਜੀ ਵੇਲੇ ਪ੍ਰਾਪਤ ਹੋਇਆ ਜੋ ਭਗਤ ਰਾਮਾਨੁਜ ਤੋਂ ਬਾਅਦ ਪੰਜਵੇਂ ਥਾਂ 'ਤੇ ਸਨ। ਇਨ੍ਹਾਂ ਨੇ ਅਸਲ ਵਿੱਚ ਇੱਕ ਰੱਬ ਦਾ ਸੰਦੇਸ਼ ਅਤੇ ਕਰਮ-ਕਾਂਡ ਵਿਰੁੱਧ ਆਵਾਜ਼ ਉਠਾਈ। ਇਨ੍ਹਾਂ ਦੇ ਅੱਗੇ ਪ੍ਰਮੁੱਖ 12 ਚੇਲੇ ਸਨ ਜਿਨ੍ਹਾਂ ਵਿੱਚ ਪ੍ਰਮੁੱਖ ਭਗਤ ਕਬੀਰ, ਰਵਿਦਾਸ, ਧੰਨਾ, ਪੀਪਾ ਅਤੇ ਸੈਣ ਸਨ ਅਤੇ ਇਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ।

ਭਗਤਾਂ, ਭਟਾਂ ਅਤੇ ਹੋਰ ਬਾਣੀਕਾਰਾਂ ਦੀ ਬਾਣੀ ਦੀ ਪਹਿਚਾਣ ਲਈ ਜਿਸ ਵੀ ਮਹਾਪੁਰਖ ਦੀ ਬਾਣੀ ਹੈ, ਉਸਦਾ ਨਾਮ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਾਲ ਹੀ ਦਰਜ ਕੀਤਾ ਗਿਆ ਹੈ।



# ਭਗਤ ਕਬੀਰ ਜੀ



| | | |
|---|---|---|
| ਜਨਮ | : | 1398 ਈ. |
| ਜਨਮ ਅਸਥਾਨ | : | ਬਨਾਰਸ, ਉੱਤਰ ਪ੍ਰਦੇਸ਼ |
| ਪਿਤਾ | : | ਨੀਰੂ ਜੀ |
| ਮਾਤਾ | : | ਨੀਮਾ ਜੀ |
| ਪਤਨੀ | : | ਮਾਈ ਲੋਈ ਜੀ |
| ਜਾਤ | : | ਜੁਲਾਹਾ |
| ਗੁਰੂ ਮੰਤਰ | : | ਭਗਤ ਰਾਮਾਨੰਦ ਜੀ ਪਾਸੋਂ |
| ਬਾਣੀ | : | ਕੁਲ ਜੋੜ 532, 16 ਰਾਗਾਂ ਵਿੱਚ |
| ਮੁੱਖ ਕਾਰਜ | : | * ਹੱਥੀਂ ਕਿਰਤ ਨੂੰ ਪ੍ਰਮੁੱਖਤਾ<br>* ਪੁਜਾਰੀ ਸ਼੍ਰੇਣੀ ਦੀ ਵਿਰੋਧਤਾ<br>* ਮੂਰਤੀ ਪੂਜਾ ਦਾ ਵਿਰੋਧ<br>* ਜਾਤ-ਪਾਤ ਦੀ ਨਿਖੇਧੀ। |
| ਅੰਤ-ਕਾਲ | : | 1495 ਈ. |

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ।। ਤਉ ਆਨ ਬਾਟ ਕਾਹੇ ਨਹੀ ਆਇਆ।।**

(ਗੁ.ਗ੍ਰੰ.ਸਾ. ਪੰਨਾ : 324)



# ਭਗਤ ਨਾਮ ਦੇਵ ਜੀ



| | | |
|---|---|---|
| ਜਨਮ | : | 1270 ਈ. |
| ਜਨਮ ਅਸਥਾਨ | : | ਪਿੰਡ ਨਰਸੀ ਬਾਮਣੀ,<br>ਜ਼ਿਲਾ ਸਤਾਰਾ, ਮਹਾਰਾਸ਼ਟਰ |
| ਪਿਤਾ | : | ਦਮ ਸੇਤੀ ਜੀ |
| ਮਾਤਾ | : | ਗੋਨਾ ਬਾਈ ਜੀ |
| ਪਤਨੀ | : | ਰਾਜਾਈ ਜੀ |
| ਜਾਤ | : | ਛੀਂਬਾ |
| ਬਾਣੀ | : | ਕੁਲ ਜੋੜ 61, 18 ਰਾਗਾਂ ਵਿੱਚ |
| ਮੁੱਖ ਕਾਰਜ | : | * ਇੱਕ ਰੱਬ ਦੀ ਪੂਜਾ<br>* ਜਾਤ-ਪਾਤ ਦੀ ਨਿਖੇਧੀ<br>* ਧਾਰਮਿਕ ਪੱਖ-ਪਾਤ ਦੀ ਵਿਰੋਧਤਾ |
| ਅੰਤ-ਕਾਲ | : | 1350 ਈ., ਪਿੰਡ ਘੁਮਾਣ, ਗੁਰਦਾਸਪੁਰ, ਪੰਜਾਬ |

**ਏਕੈ ਪਾਥਰ ਕੀਜੈ ਭਾਉ।। ਦੂਜੈ ਪਾਥਰ ਧਰੀਐ ਪਾਉ।।**
**ਜੇ ਓਹੁ ਦੇਉ ਤ ਓਹੁ ਭੀ ਦੇਵਾ।। ਕਹਿ ਨਾਮਦੇਉ ਹਮ ਹਰਿ ਕੀ ਸੇਵਾ।।**

(ਗੁ.ਗ੍ਰੰ.ਸਾ. ਪੰਨਾ : 525)



# ਭਗਤ ਰਵਿਦਾਸ ਜੀ



| | | |
|---|---|---|
| ਜਨਮ | : | 1376 ਈ. |
| ਜਨਮ ਅਸਥਾਨ | : | ਬਨਾਰਸ, ਉੱਤਰ ਪ੍ਰਦੇਸ਼ |
| ਪਿਤਾ | : | ਰਘੂ ਰਾਇ ਜੀ |
| ਮਾਤਾ | : | ਕਰਮਾ ਦੇਵੀ ਜੀ |
| ਜਾਤ | : | ਚਮਾਰ |
| ਬਾਣੀ | : | ਕੁਲ ਜੋੜ 40, 16 ਰਾਗਾਂ ਵਿੱਚ |
| ਮੁੱਖ ਕਾਰਜ | : | * ਸਰਗੁਣ ਤੋਂ ਨਿਰਗੁਣ ਭਗਤੀ ਵੱਲ |
| | | * ਜਾਤ-ਪਾਤ ਦੀ ਨਿਖੇਧੀ ਅਤੇ ਮੂਰਤੀ ਪੂਜਾ ਦਾ ਵਿਰੋਧ |

**ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥**
**ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥**

(ਗੁ.ਗ੍ਰੰ.ਸਾ. ਪੰਨਾ : 346)



# ਭਗਤ ਰਾਮਾਨੰਦ ਜੀ



| | | |
|---|---|---|
| ਜਨਮ | : | 1366 ਈ. |
| ਜਨਮ ਅਸਥਾਨ | : | ਪ੍ਰਯਾਗ, ਉੱਤਰ ਪ੍ਰਦੇਸ਼ |
| ਪਿਤਾ | : | ਭੂਰਿ ਕਰਮ ਜੀ |
| ਮਾਤਾ | : | ਸ਼ਸੀਲਾ ਜੀ |
| ਜਾਤ | : | ਬ੍ਰਾਹਮਣ |
| ਗੁਰੂ ਮੰਤਰ | : | ਸੁਆਮੀ ਰਾਘਵਾਚਾਰਯ ਪਾਸੋਂ |
| ਬਾਣੀ | : | 1 ਸ਼ਬਦ, ਬਸੰਤੁ ਰਾਗ ਵਿੱਚ |
| ਮੁੱਖ ਕਾਰਜ | : | * ਪਹਿਲੇ ਵੈਸ਼ਨਵ ਭਗਤ ਜਿਨ੍ਹਾਂ ਨੇ ਨੀਵੀਂ ਜਾਤ ਦੇ ਲੋਕਾਂ ਨੂੰ ਵੀ ਆਪਣਾ ਅਨੁਯਾਈ ਬਣਾਇਆ ਜਿਵੇਂ ਭਗਤ ਕਬੀਰ, ਰਵੀਦਾਸ ਅਤੇ ਧੰਨਾ ਆਦਿ<br>* ਸਰਗੁਣ ਭਗਤੀ ਤੋਂ ਨਿਰਗੁਣ ਭਗਤੀ ਵੱਲ ਮੋੜ |
| ਰਚਿਤ ਪੁਸਤਕਾਂ | : | 'ਸ੍ਰੀ ਵੈਸ਼ਣਵ ਮਤਾਂਬੁਜ ਭਾਸਕਰ', 'ਸ੍ਰੀ ਰਾਮਾਚਰਨ ਪੱਧਤ' |

**ਸਤਿਗੁਰ ਮੈ ਬਲਿਹਾਰੀ ਤੋਰ।। ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ।।**
**ਰਾਮਾਨੰਦ ਸੁਆਮੀ ਰਮਤ ਬ੍ਰਹਮ।। ਗੁਰ ਕਾ ਸਬਦੁ ਕਾਟੈ ਕੋਟਿ ਕਰਮ।।**

(ਗੁ.ਗ੍ਰੰ.ਸਾ. ਪੰਨਾ : 1195)



# ਭਗਤ ਜੈ ਦੇਵ ਜੀ

| | | |
|---|---|---|
| ਜਨਮ | : | 1201 ਈ. |
| ਜਨਮ ਅਸਥਾਨ | : | ਪਿੰਡ ਕੇਂਦਲੀ, ਜ਼ਿਲਾ ਬੀਰ ਭੂਮਿ, ਬੰਗਾਲ |
| ਪਿਤਾ | : | ਭੋਜ ਦੇਵ ਜੀ |
| ਮਾਤਾ | : | ਬਾਮ ਦੇਵੀ ਜੀ |
| ਜਾਤ | : | ਬ੍ਰਾਹਮਣ |
| ਬਾਣੀ | : | 2 ਸ਼ਬਦ, 2 ਰਾਗਾਂ ਵਿੱਚ |
| ਮੁੱਖ ਕਾਰਜ | : | * 'ਗੀਤ ਗੋਵਿੰਦ' ਗ੍ਰੰਥ ਦੀ ਰਚਨਾ |
| | | * ਸਰਗੁਣ ਭਗਤੀ ਤੋਂ ਨਿਰਗੁਣ ਭਗਤੀ ਵੱਲ |
| ਅੰਤ-ਕਾਲ | : | 1245 ਈ. |

**ਕੇਵਲ ਰਾਮ ਨਾਮ ਮਨੋਰਮੰ॥ ਬਦਿ ਅੰਮ੍ਰਿਤ ਤਤ ਮਇਅੰ॥**
**ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ॥**

(ਗੁ.ਗ੍ਰੰ.ਸਾ. ਪੰਨਾ : 526)



# ਭਗਤ ਤ੍ਰਿਲੋਚਨ ਜੀ



| | | |
|---|---|---|
| ਜਨਮ | : | 1267 ਈ. |
| ਜਨਮ ਅਸਥਾਨ | : | ਪਿੰਡ ਬਾਰਸੀ, ਸ਼ੋਲਾਪੁਰ, ਮਹਾਰਾਸ਼ਟਰ |
| ਬਾਣੀ | : | 4 ਸ਼ਬਦ, 3 ਰਾਗਾਂ ਵਿੱਚ |
| ਮੁੱਖ ਕਾਰਜ | : | * ਸਰਗੁਣ ਭਗਤੀ ਤੋਂ ਨਿਰਗੁਣ ਭਗਤੀ ਧਾਰਨ ਕਰਨਾ<br>* ਬਾਹਰਲੇ ਕਰਮ-ਕਾਂਡਾਂ ਦੇ ਤਿਆਗ ਉੱਤੇ ਜ਼ੋਰ |
| ਅੰਤ-ਕਾਲ | : | 1335 ਈ. |

**ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥**

(ਗੁ.ਗ੍ਰੰ.ਸਾ. ਪੰਨਾ : 526)



# ਭਗਤ ਧੰਨਾ ਜੀ



| | | |
|---|---|---|
| ਜਨਮ | : | 1415 ਈ. |
| ਜਨਮ ਅਸਥਾਨ | : | ਧੁਆਨ ਨਗਰ, ਜ਼ਿਲਾ ਟਾਂਕ, ਰਾਜਸਥਾਨ |
| ਜਾਤ | : | ਜੱਟ |
| ਗੁਰੂ ਮੰਤਰ | : | ਭਗਤ ਰਾਮਾਨੰਦ ਜੀ ਪਾਸੋਂ |
| ਬਾਣੀ | : | 3 ਸ਼ਬਦ, 2 ਰਾਗਾਂ ਵਿੱਚ |
| ਮੁੱਖ ਕਾਰਜ | : | * ਇੱਕ ਰੱਬ ਦੀ ਪੂਜਾ<br>* ਪੂਜਾ ਦੇ ਵਿਲੱਖਣ ਸਿਧਾਂਤ<br>* ਹੱਥੀਂ ਕਿਰਤ ਨੂੰ ਪ੍ਰਮੁੱਖਤਾ |

**ਗੋਪਾਲ ਤੇਰਾ ਆਰਤਾ।।**
**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ।।**

(ਗੁ.ਗ੍ਰੰ.ਸਾ. ਪੰਨਾ : 695)



# ਭਗਤ ਸੈਣ ਜੀ

| | | |
|---|---|---|
| ਜਨਮ | : | 1390 ਈ. |
| ਜਨਮ ਅਸਥਾਨ | : | ਬਾਂਧਵਗੜ੍ਹ, ਰੀਵਾ, ਮੱਧ ਪ੍ਰਦੇਸ਼ |
| ਜਾਤ | : | ਨਾਈ |
| ਗੁਰੂ ਮੰਤਰ | : | ਸੁਆਮੀ ਵਲਭਾਚਾਰਯ ਜੀ ਪਾਸੋਂ |
| ਬਾਣੀ | : | 1 ਸ਼ਬਦ, ਧਨਾਸਰੀ ਰਾਗ ਵਿੱਚ |
| ਮੁੱਖ ਕਾਰਜ | : | * ਜਾਤ-ਪਾਤ ਦੀ ਨਿਖੇਧੀ<br>* ਨਿਰਾਕਾਰ ਅਕਾਲ ਪੁਰਖ ਦਾ ਉਪਦੇਸ਼<br>* ਮੂਰਤੀ ਪੂਜਾ ਵਿੱਚ ਅਵਿਸ਼ਵਾਸ |
| ਅੰਤ-ਕਾਲ | : | 1440 ਈ. |

**ਮਦਨ ਮੂਰਤਿ ਭੈ ਤਾਰਿ ਗੋਬਿੰਦੇ॥**
**ਸੈਨੁ ਭਣੈ ਭਜੁ ਪਰਮਾਨੰਦੇ॥**
(ਗੁ.ਗ੍ਰੰ.ਸਾ. ਪੰਨਾ : 695)



# ਭਗਤ ਪੀਪਾ ਜੀ

| | | |
|---|---|---|
| ਜਨਮ | : | 1426 ਈ. |
| ਜਨਮ ਅਸਥਾਨ | : | ਗਗਰੌਨ ਗੜ੍ਹ, ਰਾਜਸਥਾਨ |
| ਪਤਨੀ | : | ਸੀਤਾ ਜੀ |
| ਜਾਤ | : | ਰਾਜਪੂਤ |
| ਗੁਰੂ ਮੰਤਰ | : | ਭਗਤ ਰਾਮਾਨੰਦ ਜੀ ਪਾਸੋਂ |
| ਬਾਣੀ | : | 1 ਸ਼ਬਦ, ਧਨਾਸਰੀ ਰਾਗ ਵਿੱਚ |
| ਮੁੱਖ ਕਾਰਜ | : | * ਰਾਜ-ਭਾਗ ਛੱਡ ਕੇ ਸਾਧੂ ਬਣਨਾ<br>* ਅਦ੍ਵੈਤ ਦੇ ਸਿਧਾਂਤ ਨੂੰ ਸਮਰਪਤ<br>* ਦੁਆਰਕਾ ਵਿੱਚ ਮੱਠ ਦੀ ਸਥਾਪਨਾ |

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥**

(ਗੁ.ਗ੍ਰੰ.ਸਾ. ਪੰਨਾ : 695)



# ਭਗਤ ਭੀਖਨ ਜੀ

| | | |
|---|---|---|
| ਜਨਮ | : | 1480 ਈ. |
| ਜਨਮ ਅਸਥਾਨ | : | ਪਿੰਡ ਕਾਕੋਰੀ, ਲਖਨਊ, ਉੱਤਰ ਪ੍ਰਦੇਸ਼ |
| ਧਰਮ | : | ਇਸਲਾਮ |
| ਗੁਰੂ ਮੰਤਰ | : | ਸੱਯਦ ਮੀਰ ਇਬ੍ਰਾਹੀਮ ਜੀ ਪਾਸੋਂ |
| ਬਾਣੀ | : | 2 ਸ਼ਬਦ, ਸੋਰਠਿ ਰਾਗ ਵਿੱਚ |
| ਮੁੱਖ ਕਾਰਜ | : | * ਇੱਕ ਅੱਲ੍ਹਾ ਤੇ ਇੱਕ ਕਾਇਨਾਤ ਵਿੱਚ ਵਿਸ਼ਵਾਸ<br>* ਹਰ ਧਰਮ ਤੇ ਹਰ ਧਰਮੀ ਮਨੁੱਖ ਨੂੰ ਇਕੋ ਜਿਹਾ ਵੇਖਣਾ<br>* ਸ਼ਰਾ ਸ਼ਰੀਅਤ ਨੂੰ ਅੱਖੋਂ ਪਰੋਖੇ ਕਰ ਬੰਦਗੀ ਜਾਂ ਨਾਮ ਸਿਮਰਨ ਨੂੰ ਉੱਤਮ ਮੰਨਣਾ |
| ਅੰਤ-ਕਾਲ | : | 1573 ਈ. |

**ਹਰਿ ਗੁਨਿ ਕਹਤੇ ਕਹਨੁ ਨ ਜਾਈ॥**
**ਜੈਸੇ ਗੂੰਗੇ ਕੀ ਮਿਠਿਆਈ॥**

(ਗੁ.ਗ੍ਰੰ.ਸਾ. ਪੰਨਾ : 659)



# ਭਗਤ ਸਧਨਾ ਜੀ

| | | |
|---|---|---|
| ਜਨਮ | : | 12ਵੀਂ ਸਦੀ |
| ਜਨਮ ਅਸਥਾਨ | : | ਸੇਹਬਾਨ, ਸੂਬਾ ਸਿੰਧ, ਹੁਣ ਪਾਕਿਸਤਾਨ |
| ਧਰਮ | : | ਇਸਲਾਮ |
| ਬਾਣੀ | : | 1 ਸ਼ਬਦ, ਬਿਲਾਵਲ ਰਾਗ ਵਿੱਚ |
| ਮੁੱਖ ਕਾਰਜ | : | * ਭਾਰਤੀ ਪਰੰਪਰਾ ਦੀ ਪ੍ਰਚੱਲਤ ਮੁਕਤੀ ਧਾਰਨਾ ਤੋਂ ਉਲਟ ਜੀਵਨ ਮੁਕਤ ਦੇ ਸੰਕਲਪ ਦਾ ਪ੍ਰਚਾਰ ਅਤੇ ਇਸ ਲਈ 'ਅਉਸਰ ਲਜਾ' ਸ਼ਬਦ ਦੀ ਵਰਤੋਂ ਕੀਤੀ<br>* ਕਿਰਤ ਦੀ ਪ੍ਰਮੁੱਖਤਾ ਨੂੰ ਸਥਾਪਿਤ ਕਰਦਿਆਂ ਕਸਾਈ ਦਾ ਕਿੱਤਾ ਚੁਣਿਆ ਪਰ ਨਾਲ ਹੀ ਪ੍ਰਭੂ ਦੇ ਪਿਆਰ ਦੀ ਪ੍ਰਾਪਤੀ ਕੀਤੀ |

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ।।**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ।।**

(ਗੁ.ਗ੍ਰੰ.ਸਾ. ਪੰਨਾ : 858)



# ਭਗਤ ਪਰਮਾਨੰਦ ਜੀ

| | | |
|---|---|---|
| ਜਨਮ | : | 1483 ਈ. |
| ਜਨਮ ਅਸਥਾਨ | : | ਕਨੌਜ, ਮਹਾਰਾਸ਼ਟਰ |
| ਜਾਤ | : | ਬ੍ਰਾਹਮਣ |
| ਗੁਰੂ ਮੰਤਰ | : | ਸੁਆਮੀ ਵਲਭਾਚਾਰਯ ਜੀ ਪਾਸੋਂ |
| ਬਾਣੀ | : | 1 ਸ਼ਬਦ, ਸਾਰੰਗ ਰਾਗ ਵਿੱਚ |
| ਮੁੱਖ ਕਾਰਜ | : | * 'ਪਰਮਾਨੰਦ ਸਾਗਰ' ਗ੍ਰੰਥ ਦੀ ਰਚਨਾ<br>* ਸਰਗੁਣ ਭਗਤੀ ਤੋਂ ਨਿਰਗੁਣ ਭਗਤੀ ਵੱਲ ਮੋੜ |
| ਅੰਤ-ਕਾਲ | : | 1593 ਈ. |

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ।।
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ।।

(ਗੁ.ਗ੍ਰੰ.ਸਾ. ਪੰਨਾ : 1253)



# ਭਗਤ ਸੂਰਦਾਸ ਜੀ

| | | |
|---|---|---|
| ਜਨਮ | : | 1529 ਈ. |
| ਪਿਤਾ | : | ਪੰਡਤ ਰਵੀਦਾਸ ਜੀ |
| ਜਾਤ | : | ਬ੍ਰਾਹਮਣ |
| ਬਾਣੀ | : | 1 ਸ਼ਬਦ, ਸਾਰੰਗ ਰਾਗ ਵਿੱਚ |
| ਮੁੱਖ ਕਾਰਜ | : | * ਨਿਰਗੁਣ ਭਗਤੀ ਵੱਲ ਪ੍ਰੇਰਿਤ<br>* ਅਕਬਰ ਦੇ ਅਹਿਲਕਾਰ ਵਜੋਂ ਅਵਧ ਦੇ ਇਲਾਕੇ ਸੰਦੀਲਾ ਵਿੱਚ ਕਾਰਜ ਕੀਤਾ<br>* ਹਿੰਦੀ, ਸੰਸਕ੍ਰਿਤ ਅਤੇ ਫ਼ਾਰਸੀ ਦੇ ਵਿਦਵਾਨ |
| ਅੰਤ-ਕਾਲ | : | ਕਾਸ਼ੀ, ਉੱਤਰ ਪ੍ਰਦੇਸ਼ ਵਿੱਚ |

**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥**

(ਗੁ.ਗ੍ਰੰ.ਸਾ. ਪੰਨਾ : 1253)



# ਭਗਤ ਬੇਣੀ ਜੀ

| | | |
|---|---|---|
| ਜਨਮ | : | 15ਵੀਂ ਸਦੀ |
| ਜਨਮ ਅਸਥਾਨ | : | ਪਿੰਡ ਆਸਨੀ, ਮੱਧ ਪ੍ਰਦੇਸ਼ |
| ਜਾਤ | : | ਬ੍ਰਾਹਮਣ |
| ਬਾਣੀ | : | 3 ਸ਼ਬਦ, 3 ਰਾਗਾਂ ਵਿੱਚ |
| ਮੁੱਖ ਕਾਰਜ | : | * ਸਰਗੁਣ ਤੋਂ ਨਿਰਗੁਣ ਭਗਤੀ ਵੱਲ<br>* ਬਰਾਬਰੀ ਦੇ ਸਿਧਾਂਤ ਦਾ ਪ੍ਰਚਾਰ |

**ਜਿਨਿ ਆਤਮ ਤਤੁ ਨ ਚੀਨ੍ਹਿਆ ।।**
**ਸਭ ਫੋਕਟ ਧਰਮ ਅਬੀਨਿਆ ।।**
**ਕਹੁ ਬੇਣੀ ਗੁਰਮੁਖਿ ਧਿਆਵੈ ।।**
**ਬਿਨੁ ਸਤਿਗੁਰ ਬਾਟ ਨ ਪਾਵੈ ।।**
(ਗੁ.ਗ੍ਰੰ.ਸਾ. ਪੰਨਾ : 1351)



# ਸ਼ੇਖ ਫ਼ਰੀਦ ਜੀ



| | | |
|---|---|---|
| ਜਨਮ | : | 1173 ਈ. |
| ਜਨਮ ਅਸਥਾਨ | : | ਪਿੰਡ ਖੋਤਵਾਲ, ਚਾਵਲ ਮੁਸ਼ੈਖਾਂ, ਮੁਲਤਾਨ (ਹੁਣ ਪਾਕਿਸਤਾਨ) |
| ਪਿਤਾ | : | ਸ਼ੇਖ ਜਮਾਲੁਦੀਨ ਜੀ |
| ਮਾਤਾ | : | ਬੀਬੀ ਕੁਰਸ਼ਮ ਜੀ |
| ਬੱਚੇ | : | ਅੱਠ |
| ਧਰਮ | : | ਇਸਲਾਮ |
| ਮੁਰਸ਼ਦ | : | ਕੁਤਬਦੀਨ ਬਖ਼ਤਿਆਰ ਕਾਕੀ |
| ਬਾਣੀ | : | ਕੁਲ ਜੋੜ 116, 2 ਰਾਗਾਂ ਵਿੱਚ |
| ਮੁੱਖ ਕਾਰਜ | : | * ਚਿਸ਼ਤੀ ਸਿਲਸਿਲੇ ਦੇ ਮੁਖੀ<br>* ਖਾਲਕ ਨੂੰ ਖਲਕ ਵਿੱਚ ਦਰਸਾ ਕੇ ਬਰਾਬਰੀ ਦੇ ਸਿਧਾਂਤ ਦੀ ਸਥਾਪਨਾ |
| ਅੰਤ-ਕਾਲ | : | 1265 ਈ. |

**ਦਿਲਹੁ ਮੁਹਬਤਿ ਜਿਨ੍ ਸੇਈ ਸਚਿਆ।। ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ।।**

(ਗੁ.ਗ੍ਰੰ.ਸਾ. ਪੰਨਾ : 488)



# ਭਟ ਬਾਣੀ

ਸੰਸਕ੍ਰਿਤ ਦੇ ਸ਼ਬਦ 'ਭ੍ਰਿਤ' ਦਾ ਪੰਜਾਬੀ ਰੂਪਾਂਤਰਣ 'ਭਟ' ਹੈ। ਇਹ 'ਭ੍ਰਿ' ਧਾਤੂ ਤੋਂ ਬਣਿਆ ਮੰਨਿਆ ਜਾਂਦਾ ਹੈ। ਇਹ ਸ਼ਬਦ ਆਮ ਕਰਕੇ ਉਨ੍ਹਾਂ ਲੋਕਾਂ ਲਈ ਵਰਤਿਆ ਜਾਂਦਾ ਸੀ ਜਿਹੜੇ ਪੈਸੇ ਲੈ ਕੇ ਆਪਣੇ ਮਾਲਕ ਦੀ ਤਰਫ਼ੋਂ ਲੜਦੇ ਸਨ ਅਤੇ ਮਾਲਕ ਪ੍ਰਤੀ ਵਫ਼ਾਦਾਰੀ ਦਾ ਪ੍ਰਗਟਾਵਾ ਕਰਦੇ ਹੋਏ ਜ਼ਿੰਦਗੀ ਅਤੇ ਮੌਤ ਨੂੰ ਇਕੋ ਜਿਹਾ ਪ੍ਰਵਾਨ ਕਰਦੇ ਸਨ। ਇਨ੍ਹਾਂ ਤੋਂ ਇਲਾਵਾ ਇਸ ਸ਼ਬਦ ਦੀ ਵਰਤੋਂ ਉਨ੍ਹਾਂ ਲੋਕਾਂ ਲਈ ਵੀ ਕੀਤੀ ਜਾਂਦੀ ਸੀ ਜੋ ਮਹਾਂਬਲੀ ਜੋਧਿਆਂ ਅਤੇ ਸੂਰਮਿਆਂ ਦੇ ਗੁਣ ਗਾਇਨ ਕਰਦੇ ਸਨ। 'ਮਹਾਨ ਕੋਸ਼' ਨੇ ਵੀ 'ਭਟ' ਸ਼ਬਦ ਨੂੰ ਇਸੇ ਪ੍ਰਥਾਇ ਮੰਨਦੇ ਹੋਏ ਇਸ ਦੇ ਅਰਥ ਉਨ੍ਹਾਂ ਲੋਕਾਂ ਤੋਂ ਕੀਤੇ ਹਨ ਜਿਹੜੇ ਮਹਾਪੁਰਖਾਂ ਦਾ ਜਸ ਗਾਇਨ ਕਰਦੇ ਸਨ ਜਾਂ ਬੰਸਾਵਲੀਨਾਮਾ ਉਚਾਰ ਕੇ ਕਿਸੇ ਮਨੁੱਖ ਜਾਂ ਪਰਿਵਾਰ ਨੂੰ ਚਾਰ ਚੰਨ ਲਾਉਂਦੇ ਸਨ। ਇਸ ਦੇ ਨਾਲ ਹੀ ਭਟ ਦੇ ਅਰਥ ਜੋਧੇ ਅਤੇ ਬੀਰ ਸਿਪਾਹੀ ਦੇ ਰੂਪ ਵਿੱਚ ਵੀ ਕੀਤੇ ਮਿਲਦੇ ਹਨ।

ਅਸਲ ਵਿੱਚ ਇਸ ਜਾਤੀ ਦਾ ਸਦੀਆਂ ਪੁਰਾਣਾ ਇਤਿਹਾਸ ਮੌਜੂਦ ਹੈ ਜਿਹੜਾ ਭਟਾਕਸੁਰੀ ਲਿਪੀ ਵਿੱਚ ਹੈ। ਨੌਵੀਂ ਸਦੀ ਈਸਾ ਤੋਂ ਇਨ੍ਹਾਂ ਦੀ ਚੜ੍ਹਤ ਦੇ ਦਿਨ ਸ਼ੁਰੂ ਹੁੰਦੇ ਹਨ। ਰਾਜਸਥਾਨ ਦੇ ਇਲਾਕੇ ਵਿੱਚ ਇਨ੍ਹਾਂ ਦੀਆਂ ਅਦਭੁੱਤ ਕਥਾਵਾਂ ਪ੍ਰਚਲਤ ਹਨ ਜੋ ਇਨ੍ਹਾਂ ਦੀ ਬੀਰਤਾ ਦੇ ਗੁਣ-ਗਾਨ ਕਰਦੀਆਂ ਹਨ ਅਤੇ ਇਨ੍ਹਾਂ ਨੂੰ ਸਮਾਜ ਉਸਰੱਈਏ ਦੇ ਰੂਪ ਵਿੱਚ ਸਾਹਮਣੇ ਵੀ ਲਿਆਉਂਦੀਆਂ ਹਨ। ਪ੍ਰਿਥਵੀ ਚੰਦ ਰਾਜੇ ਨੂੰ ਕਿਵੇਂ ਮੁਹੰਮਦ ਗ਼ੋਰੀ ਦੀ ਕੈਦ ਵਿਚੋਂ ਬਾਹਰ ਕਢਵਾਇਆ ਅਤੇ ਫਿਰ ਉਸ ਦੇ ਹੱਥੋਂ ਮੁਹੰਮਦ ਗ਼ੋਰੀ ਦੀ ਹੱਤਿਆ ਕਰਾ ਕੇ ਆਪਣੇ ਆਪ ਨੂੰ ਕੁਰਬਾਨ ਕਰਨ ਵਾਲਾ ਚਾਂਦ ਵੀ ਭਟ ਕਬੀਲੇ ਨਾਲ ਹੀ ਸਬੰਧਤ ਸੀ। ਚਾਂਦ ਭਟ ਦਾ ਇਹ ਕਿੱਸਾ ਰਾਜਸਥਾਨ ਦੇ ਬੱਚੇ-ਬੱਚੇ ਦੀ ਜ਼ੁਬਾਨ 'ਤੇ ਅੰਕਿਤ ਹੈ। ਸਪਸ਼ਟ ਹੈ ਕਿ ਭਟਾਂ ਦੇ ਦੋ ਹੀ ਮੁੱਖ ਕੰਮ ਸਨ - ਕੀਰਤੀ ਅਤੇ ਬੀਰਤਾ ਦਾ ਪ੍ਰਗਟਾਵਾ।

ਜਦੋਂ ਪੰਜਾਬ ਦੀ ਧਰਤੀ 'ਤੇ ਗੁਰੂ ਨਾਨਕ ਪਾਤਸ਼ਾਹ ਨੇ '੧' ਦਾ ਨਾਦ ਗੁੰਜਾ ਕੇ ਸ਼ੋਸ਼ਿਤ ਤੋਂ ਸੁਤੰਤਰਤਾ ਦਾ ਪ੍ਰਸੰਗ ਸਿਰਜਦਿਆਂ, ਮਨੁੱਖ ਨੂੰ ਮਨੁੱਖ ਹੋਣ ਦਾ ਅਹਿਸਾਸ ਕਰਵਾਇਆ, ਉਸਨੂੰ ਭੂਤ ਅਤੇ ਭਵਿੱਖ ਦੇ ਚੱਕਰ ਤੋਂ ਕੱਢ ਕੇ ਉਸ ਦਾ ਵਰਤਮਾਨ ਪ੍ਰਸੰਗ ਸਿਰਜਿਆ, ਤਾਂ ਇਸ ਮਤ ਦੀ ਸਾਰੀ ਲੋਕਾਈ ਨੂੰ ਗੁਰੂ ਨਾਨਕ ਸਾਹਿਬ ਵਿੱਚ ਆਪਣੀ ਬੰਦ-ਖ਼ਲਾਸੀ ਦੀ ਪੈਗ਼ੰਬਰੀ ਰੂਹ ਦੇ ਝਲਕਾਰੇ ਨਜ਼ਰ ਆਉਣ ਲੱਗੇ। ਹੁਣ ਗੁਰੂ ਨਾਨਕ ਉਨ੍ਹਾਂ ਦਾ ਸੱਚਾ ਪਾਤਸ਼ਾਹ ਸੀ। ਗੁਰੂ ਨਾਨਕ ਪਾਤਸ਼ਾਹ ਦੇ ਫੈਲੇ ਇਸ ਪ੍ਰਤਾਪ ਦੀ ਮਹਿਮਾ ਜਦੋਂ ਭੱਟਾਂ ਦੇ ਕੰਨੀ ਪਈ ਤਾਂ ਇਹ ਵੀ ਗੁਰੂ

ਦਰਬਾਰ ਵਿੱਚ ਪੁੱਜੇ। ਗੁਰੂ ਸਾਹਿਬਾਨ ਵਰਗੀ ਰੱਬੀ ਰੂਹਾਂ ਦੇ ਦਰਸ਼ਨ ਕਰਕੇ ਇਨ੍ਹਾਂ ਦੀ ਅੱਖਾਂ ਮੁੰਦ ਗਈਆਂ, ਇਹ ਧੰਨ-ਧੰਨ ਕਰ ਉੱਠੇ ਅਤੇ ਫਿਰ ਕੀਰਤ ਤੇ ਬੀਰਤਾ ਦੇ ਪ੍ਰਗਟਾਵੇ ਦੀਆਂ ਅਨੇਕ ਉਦਾਹਰਣਾਂ ਹਨ।

ਭਟਾਂ ਨੇ ਗੁਰੂ ਸਾਹਿਬਾਨ ਦੀ ਉਸਤਤ ਵਿੱਚ ਸ਼ਬਦ ਰਚਨਾ ਵੀ ਕੀਤੀ ਜੋ ਗੁਰੂ ਗ੍ਰੰਥ ਸਾਹਿਬ ਵਿੱਚ ਮੌਜੂਦ ਹੈ ਅਤੇ ਨਾਲ ਹੀ ਜੰਗਾਂ-ਜੁੱਧਾਂ ਵਿੱਚ ਸ਼ਹਾਦਤਾਂ ਵੀ ਦਿੱਤੀਆਂ।



ਭਟ ਬਾਣੀ : ਕੁਲ ਜੋੜ 123

ਮੁੱਖ ਕਾਰਜ :
* ਗੁਰੂ ਸਿਧਾਂਤ ਅਤੇ ਗੁਰੂ ਦਰਬਾਰ ਦੀ ਸਿਫ਼ਤ ਦਾ ਅਨੋਖਾ ਕਾਰਜ
* ਮਿਥਿਹਾਸਕ ਪਾਤਰਾਂ ਦੇ ਬਿੰਬ ਲੈ ਕੇ ਗੁਰੂ ਸਾਹਿਬਾਨ ਦੀ ਉਸਤਤਿ
* ਪ੍ਰਮੁੱਖਤਾ ਗੁਰੂ ਸੰਸਥਾ ਜਾਂ ਗੁਰੂ ਜੋਤਿ ਨੂੰ



# ਭਟ ਕਲਸਹਾਰ ਜੀ

| | | |
|---|---|---|
| ਬਾਣੀ | : | ਕੁਲ ਜੋੜ 54 |
| ਸਵਈਏ ਮਹਲੇ ਪਹਿਲੇ ਕੇ | : | 10 |
| ਸਵਈਏ ਮਹਲੇ ਦੂਜੇ ਕੇ | : | 10 |
| ਸਵਈਏ ਮਹਲੇ ਤੀਜੇ ਕੇ | : | 9 |
| ਸਵਈਏ ਮਹਲੇ ਚੌਥੇ ਕੇ | : | 13 |
| ਸਵਈਏ ਮਹਲੇ ਪੰਜਵੇ ਕੇ | : | 12 |

ਭਟ ਕਲਸਹਾਰ ਜੀ ਨੇ ਪੰਜਾਂ ਗੁਰੂ ਸਾਹਿਬਾਨ ਜੀ ਦੀ ਉਸਤਤ ਵਿੱਚ ਸਵਈਏ ਉਚਾਰਨ ਕੀਤੇ ਹਨ। ਆਪ ਦੇ ਪਿਤਾ ਜੀ ਦਾ ਨਾਂ ਭਟ ਚੋਖਾ ਜੀ ਸੀ ਜੋ ਕਿ ਭਟ ਭਿਖਾ ਜੀ ਦੇ ਛੋਟੇ ਭਰਾ ਸਨ। ਭਟ ਗਯੰਦ ਜੀ ਆਪ ਜੀ ਦੇ ਭਰਾ ਸਨ। ਕਈ ਸਵਈਆਂ ਵਿੱਚ ਆਪ ਜੀ ਨੇ ਆਪਣਾ ਨਾਂ ਕਲਸਹਾਰ ਦੀ ਥਾਂ, ਉਪ-ਨਾਮ ਟਲ ਜਾਂ ਕਲ੍ਹ ਵੀ ਵਰਤਿਆ ਹੈ।

**ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥**
**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥**
(ਗੁ.ਗ੍ਰੰ.ਸਾ. ਪੰਨਾ 1392)

**ਕਬਿ ਕਲ ਸੁਜਸੁ ਗਾਵਉ**
**ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥**
(ਗੁ.ਗ੍ਰੰ.ਸਾ. ਪੰਨਾ 1389)

**ਕਲ੍ਹ ਸਹਾਰੁ ਤਾਸੁ ਗੁਣ ਜੰਪੈ॥**
(ਗੁ.ਗ੍ਰੰ.ਸਾ. ਪੰਨਾ 1396)





## ਭਟ ਜਾਲਪ ਜੀ

ਬਾਣੀ : ਕੁਲ ਜੋੜ 5

ਸਵਈਏ ਮਹਲੇ ਤੀਜੇ ਕੇ : 5

ਭਟ ਜਾਲਪ ਜੀ ਨੂੰ 'ਜਲ' ਨਾਮ ਨਾਲ ਵੀ ਸੰਬੋਧਿਤ ਕੀਤਾ ਗਿਆ ਹੈ। ਆਪ ਜੀ ਦੇ ਪਿਤਾ ਭਟ ਭਿਖਾ ਜੀ ਸਨ। ਆਪ ਜੀ ਦੇ ਭਰਾ ਭਟ ਮਥੁਰਾ ਜੀ ਤੇ ਭਟ ਕੀਰਤ ਜੀ ਸਨ, ਜਿਨ੍ਹਾਂ ਦੇ ਸਵਈਏ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਆਪ ਜੀ ਦੀ ਲਿਖਤ ਅਨੁਸਾਰ ਆਪ ਜੀ ਦੇ ਹਿਰਦੇ ਵਿੱਚ ਜੋ ਸਤਿਕਾਰ ਗੁਰੂ ਘਰ ਨਾਲ ਅਤੇ ਵਿਸ਼ੇਸ਼ ਕਰਕੇ ਗੁਰੂ ਅਮਰ ਦਾਸ ਜੀ ਨਾਲ ਸੀ, ਉਸ ਦੀ ਸੀਮਾ ਉਲੀਕਣਾ ਮੁਸ਼ਕਿਲ ਕੰਮ ਹੈ।

**ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ॥...**
**.... ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ੍ਹ ਜਾਣੀ ਜੁਗਤਿ॥**

(ਗੁ.ਗ੍ਰੰ.ਸਾ. ਪੰਨਾ 1394)

## ਭਟ ਕੀਰਤ ਜੀ

ਬਾਣੀ : ਕੁਲ ਜੋੜ 8

ਸਵਈਏ ਮਹਲੇ ਤੀਜੇ ਕੇ : 4

ਸਵਈਏ ਮਹਲੇ ਚੌਥੇ ਕੇ : 4



ਭਟ ਕੀਰਤ ਜੀ ਭਟਾਂ ਦੇ ਟੋਲੇ ਦੇ ਮੁਖੀ ਭਿਖਾ ਜੀ ਦੇ ਛੋਟੇ ਸਪੁੱਤਰ ਹਨ। ਆਪ ਜੀ ਦੀ ਬਾਣੀ ਜਿੱਥੇ ਬਹੁਤ ਹੀ ਦਿਲ ਖਿਚਵੀਂ ਹੈ, ਉਥੇ ਉਸਦਾ ਰੂਪ ਸ਼ਰਧਾਮਈ ਹੈ। ਜਿੱਥੇ ਆਪ ਜੀ ਨੇ ਬਾਣੀ ਰਾਹੀਂ ਗੁਰੂ ਉਸਤਤ ਕੀਤੀ, ਉਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਫ਼ੌਜ 'ਚ ਸ਼ਾਮਿਲ ਹੋ ਕੇ ਮੁਗਲਾਂ ਵਿਰੁੱਧ ਹੋਏ ਯੁੱਧਾਂ ਵਿੱਚ ਸ਼ਾਹੀ ਜਲਾਲ ਦਾ ਪ੍ਰਗਟਾਵਾ ਕਰਦਿਆਂ ਸ਼ਹਾਦਤ ਦਾ ਜਾਮ ਵੀ ਪੀਤਾ।

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥**
**ਇਹ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥**

(ਗੁ.ਗ੍ਰੰ.ਸਾ. ਪੰਨਾ 1406)



# ਭਟ ਭਿਖਾ ਜੀ

ਬਾਣੀ : ਕੁਲ ਜੋੜ 2

ਸਵਈਏ ਮਹਲੇ ਤੀਜੇ ਕੇ : 2

ਭਟ ਭਿਖਾ ਜੀ, ਭਟ ਰਈਆ ਜੀ ਦੇ ਸਪੁੱਤਰ ਸਨ ਅਤੇ ਆਪ ਜੀ ਦਾ ਜਨਮ ਸੁਲਤਾਨ ਪੁਰ ਵਿੱਚ ਹੋਇਆ ਸੀ। ਆਪ ਜੀ ਦੇ ਸਪੁੱਤਰ - ਭਟ ਕੀਰਤ ਜੀ, ਮਥੁਰਾ ਜੀ ਤੇ ਜਾਲਪ ਜੀ ਨੇ ਵੀ ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੀ ਬਹੁਤ ਹੀ ਸੋਹਣੇ ਸ਼ਬਦਾਂ ਵਿੱਚ ਉਸਤਤ ਕੀਤੀ ਹੈ।

**ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥**
**ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥**

(ਗੁ.ਗ੍ਰੰ.ਸਾ. ਪੰਨਾ 1396)



# ਭਟ ਸਲ੍ਯ ਜੀ

ਬਾਣੀ : ਕੁਲ ਜੋੜ 3

ਸਵਈਏ ਮਹਲੇ ਤੀਜੇ ਕੇ : 1

ਸਵਈਏ ਮਹਲੇ ਚੌਥੇ ਕੇ : 2

ਭਟ ਸਲ੍ਯ ਜੀ, ਭਟ ਭਿਖਾ ਜੀ ਦੇ ਛੋਟੇ ਭਰਾ ਸੇਖੇ ਦੇ ਸਪੁੱਤਰ ਸਨ ਅਤੇ ਭਟ ਕਲ੍ਯ ਜੀ ਦੇ ਭਰਾ ਸਨ।

**ਗੁਰ ਅਮਰਦਾਸ ਸਚੁ ਸਲ੍ਯ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ ॥**

(ਗੁ.ਗ੍ਰੰ.ਸਾ. ਪੰਨਾ 1396)

# ਭਟ ਭਲ੍ਹ ਜੀ



ਬਾਣੀ : ਕੁਲ ਜੋੜ 1

ਸਵਈਏ ਮਹਲੇ ਤੀਜੇ ਕੇ : 1

ਭਟ ਭਲ੍ਹ ਜੀ, ਭਟ ਸਲ੍ਹ ਜੀ ਦੇ ਭਰਾ ਸਨ ਅਤੇ ਭਿਖਾ ਜੀ ਦੇ ਭਤੀਜੇ ਹਨ।

**ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਹ ਉਨਹੁ ਜੁੋ ਗਾਵੈ।।**
**ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ।।**

(ਗੁ.ਗ੍ਰੰ.ਸਾ. ਪੰਨਾ 1396)



# ਭਟ ਨਲ੍ਹ ਜੀ

ਬਾਣੀ : ਕੁਲ ਜੋੜ 16

ਸਵਈਏ ਮਹਲੇ ਚੌਥੇ ਕੇ : 16

ਭਟ ਨਲ੍ਹ ਜੀ ਨੂੰ 'ਦਾਸ' ਦੇ ਉਪ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਗੋਇੰਦਵਾਲ ਦੀ ਪਵਿੱਤਰ ਧਰਤੀ ਨੂੰ ਇਹ ਬੈਕੁੰਠ ਦਾ ਦਰਜਾ ਦਿੰਦੇ ਹਨ।

**ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਹ ਕਹਿ।।**

(ਗੁ.ਗ੍ਰੰ.ਸਾ. ਪੰਨਾ 1399)

**ਅਬ ਰਾਖਹੁ ਦਾਸ ਭਾਟ ਕੀ ਲਾਜ।।**
**ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ।।**

(ਗੁ.ਗ੍ਰੰ.ਸਾ. ਪੰਨਾ 1400)

# ਭਟ ਗਯੰਦ ਜੀ



ਬਾਣੀ : ਕੁਲ ਜੋੜ 13

ਸਵਈਏ ਮਹਲੇ ਚੌਥੇ ਕੇ : 13

ਭਟ ਗਯੰਦ ਜੀ, ਭਟ ਕਲਸਹਾਰ ਜੀ ਦੇ ਛੋਟੇ ਭਰਾ ਸਨ ਅਤੇ ਭਟਾਂ ਦੇ ਮੁਖੀਏ ਭਟ ਭਿਖਾ ਜੀ ਦੇ ਇਕ ਭਰਾ ਚੌਖੇ ਦੇ ਸਪੁੱਤਰ ਸਨ। ਗੁਰੂ ਸਾਹਿਬਾਨ ਦੀ ਉਸਤਤ ਵਿੱਚ ਰਚੇ ਭਟ ਗਯੰਦ ਜੀ ਦੇ ਸਵਈਏ ਵਿਚੋਂ ਸਿੱਖ ਦੀ ਆਪਣੇ ਗੁਰੂ ਪ੍ਰਤੀ ਸੱਚੀ ਆਸਥਾ ਰੂਪਮਾਨ ਹੁੰਦੀ ਹੈ।

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ**
**ਗਯੰਦ ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ॥**

(ਗੁ.ਗ੍ਰੰ.ਸਾ. ਪੰਨਾ 1403)

# ਭਟ ਮਥੁਰਾ ਜੀ



ਬਾਣੀ : ਕੁਲ ਜੋੜ 14

ਸਵਈਏ ਮਹਲੇ ਚੌਥੇ ਕੇ : 7

ਸਵਈਏ ਮਹਲੇ ਪੰਜਵੇ ਕੇ : 7

ਭਟ ਮਥੁਰਾ ਜੀ, ਆਪਣੇ ਭਰਾ ਭਟ ਕੀਰਤ ਜੀ ਤੇ ਭਟ ਜਾਲਪ ਜੀ ਅਤੇ ਆਪਣੇ ਪਿਤਾ ਭਟ ਭਿਖਾ ਜੀ ਵਾਂਗ ਗੁਰੂ ਸਾਹਿਬ ਨੂੰ ਪਰਮਾਤਮ ਸਰੂਪ ਪ੍ਰਵਾਨ ਕਰਦੇ ਹਨ।

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸਰੂਪੀ ਰਹਿਓ ਭਰਿ॥**
**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ॥**

(ਗੁ.ਗ੍ਰੰ.ਸਾ. ਪੰਨਾ 1409)

# ਭਟ ਬਲ੍ਹ ਜੀ



ਬਾਣੀ : ਕੁਲ ਜੋੜ 5

ਸਵਈਏ ਮਹਲੇ ਚੌਥੇ ਕੇ : 5

ਭਟ ਬਲ੍ਹ ਜੀ, ਭਟ ਭਿਖਾ ਜੀ ਦੇ ਭਰਾ ਸੇਖੇ ਦੇ ਸਪੁੱਤਰ ਸਨ।

**ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ ਭਟ ਜਸੁ ਗਾਇਯਉ॥**
**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥**

(ਗੁ.ਗ੍ਰੰ.ਸਾ. ਪੰਨਾ 1405)

# ਭਟ ਹਰਿਬੰਸ ਜੀ



ਬਾਣੀ : ਕੁਲ ਜੋੜ 2

ਸਵਈਏ ਮਹਲੇ ਪੰਜਵੇ ਕੇ : 2

ਭਟ ਹਰਿਬੰਸ ਜੀ ਨੇ ਵਿਲੱਖਣ ਸ਼ੈਲੀ ਵਿੱਚ ਗੁਰੂ-ਜੋਤਿ ਦੀ ਮਹਿਮਾ ਤੇ ਮਹੱਤਤਾ ਵਰਣਨ ਕਰਕੇ ਉਸ ਅਖੰਡ ਜੋਤ ਪ੍ਰਤੀ ਆਪਣੀ ਆਸਥਾ ਪ੍ਰਗਟ ਕੀਤੀ ਹੈ।

**ਹਰਿਬੰਸ ਜਗਤਿ ਜਸੁ ਸੰਚਰ੍ਉ ਸੁ ਕਵਣ ਕਹੈ ਸ੍ਰੀ ਗੁਰੁ ਮੁਯਉ॥**

(ਗੁ.ਗ੍ਰੰ.ਸਾ. ਪੰਨਾ 1409)

# ਹੋਰ ਬਾਣੀਕਾਰ

ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਸਾਹਿਬਾਨ, ਭਗਤਾਂ ਅਤੇ ਭਟਾਂ ਤੋਂ ਇਲਾਵਾ ਚਾਰ ਹੋਰ ਮਹਾਪੁਰਖਾਂ ਦੀ ਬਾਣੀ ਅੰਕਿਤ ਹੈ। ਇਹ ਉਹ ਮਹਾਨ ਹਸਤੀਆਂ ਹਨ ਜਿਨ੍ਹਾਂ ਨੇ ਗੁਰੂ ਸਾਹਿਬਾਨ ਦੇ ਜੀਵਨ ਅਤੇ ਸਿੱਖੀ ਦੇ ਵੱਧਦੇ ਪਾਸਾਰ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਵੇਖਿਆ। ਇਨ੍ਹਾਂ ਵਿਚੋਂ ਤਿੰਨ - ਭਾਈ ਮਰਦਾਨਾ ਜੀ, ਭਾਈ ਸਤਾ ਜੀ ਅਤੇ ਭਾਈ ਬਲਵੰਡ ਜੀ ਗੁਰੂ-ਘਰ ਦੇ ਢਾਡੀ (ਰਬਾਬੀ) ਸਨ ਜਿਹੜੇ ਗੁਰੂ ਸਾਹਿਬ ਦੀ ਹਜ਼ੂਰੀ ਵਿੱਚ ਗੁਰੂ ਸ਼ਬਦ ਦਾ ਗਾਇਨ ਕਰਦੇ ਸਨ। ਚੌਥੇ ਮਹਾਪੁਰਖ ਬਾਬਾ ਸੁੰਦਰ ਜੀ, ਗੁਰੂ-ਘਰ ਨਾਲ ਸਬੰਧਤ ਸਨ। ਆਪ ਬਾਬਾ ਮੋਹਰੀ ਜੀ (ਗੁਰੂ ਅਮਰਦਾਸ ਜੀ ਦੇ ਸਾਹਿਬਜ਼ਾਦੇ) ਦੇ ਪੋਤਰੇ, ਭਾਈ ਅਨੰਦ ਜੀ ਦੇ ਪੁੱਤਰ ਸਨ ਅਤੇ ਤੀਜੇ ਪਾਤਸ਼ਾਹ ਗੁਰੂ ਅਮਰਦਾਸ ਜੀ ਦੇ ਪੜਪੋਤਰੇ ਸਨ।



# ਭਾਈ ਮਰਦਾਨਾ ਜੀ

| | | |
|---|---|---|
| ਜਨਮ | : | 1459 ਈ. |
| ਜਨਮ ਅਸਥਾਨ | : | ਰਾਇ ਭੋਏ ਕੀ ਤਲਵੰਡੀ (ਸ਼ੇਖ਼ੂਪੁਰਾ, ਪਾਕਿਸਤਾਨ) |
| ਪਿਤਾ | : | ਭਾਈ ਬਾਦਰੇ ਜੀ |
| ਮਾਤਾ | : | ਬੇਬੇ ਲਖੋ ਜੀ |
| ਜਾਤ | : | ਮਰਾਸੀ |
| ਗੁਰੂ ਮੰਤਰ | : | ਗੁਰੂ ਨਾਨਕ ਦੇਵ ਜੀ ਪਾਸੋਂ |
| ਬਾਣੀ | : | 3 ਸਲੋਕ, ਬਿਹਾਗੜਾ ਰਾਗ ਵਿੱਚ |
| ਮੁੱਖ ਕਾਰਜ | : | * ਗੁਰੂ ਨਾਨਕ ਦੇਵ ਜੀ ਨਾਲ ਚਾਰ ਉਦਾਸੀਆਂ ਸਮੇਂ ਲੋਕਾਈ ਦੇ ਭਲੇ ਲਈ ਤਕਰੀਬਨ 39,000 ਮੀਲ ਦਾ ਲੰਮਾ ਸਫ਼ਰ ਤਹਿ ਕੀਤਾ<br>* ਗੁਰੂ ਅਤੇ ਸਿੱਖ ਦੇ ਰਿਸ਼ਤੇ ਦੀ ਅਦਭੁੱਤ ਉਦਾਹਰਣ ਕਾਇਮ ਕਰਨਾ |
| ਅੰਤ-ਕਾਲ | : | 1534 ਈ., ਖ਼ੁਰਮ ਸ਼ਹਿਰ |



ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥
(ਗੁ.ਗ੍ਰੰ.ਸਾ. ਪੰਨਾ 553)

## ਰਾਇ ਬਲਵੰਡ ਜੀ



ਜਾਤ : ਡੂਮ ਰਬਾਬੀ

ਗੁਰੂ ਬਖ਼ਸ਼ਿਸ਼ : ਗੁਰੂ ਅਰਜਨ ਦੇਵ ਜੀ ਦੁਆਰਾ ਰਾਇ ਦੀ ਉਪਾਧੀ

ਬਾਣੀ : ਕੁਲ ਜੋੜ 1 (ਵਾਰ - ਪਹਿਲੀ ਪੰਜ ਪਉੜੀਆਂ), ਰਾਮਕਲੀ ਰਾਗ ਵਿੱਚ

ਮੁੱਖ ਕਾਰਜ : ਗੁਰੂ ਘਰ ਵਿੱਚ ਬਾਣੀ ਦਾ ਕੀਰਤਨ

**ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ॥**
**ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ॥**

(ਗੁ.ਗ੍ਰੰ.ਸਾ. ਪੰਨਾ 966)

## ਭਾਈ ਸਤਾ ਜੀ



ਜਾਤ : ਡੂਮ ਰਬਾਬੀ

ਗੁਰੂ ਬਖ਼ਸ਼ਿਸ਼ : ਗੁਰੂ ਹਰਿਗੋਬਿੰਦ ਸਾਹਿਬ ਦੇ ਹੱਥੋਂ ਅੰਤਮ ਸਸਕਾਰ

ਬਾਣੀ : ਕੁਲ ਜੋੜ 1 (ਵਾਰ - ਅਖੀਰਲੀ 3 ਪਉੜੀਆਂ), ਰਾਮਕਲੀ ਰਾਗ ਵਿੱਚ

ਮੁੱਖ ਕਾਰਜ : ਗੁਰੂ ਘਰ ਦੀ ਮਹਿਮਾ ਕੀਰਤਨ ਰਾਹੀਂ

**ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ॥**
**ਚਾਰੇ ਜਾਗੇ ਚਹੁ ਜੁਗੀ ਪੰਚਾਇਣ ਆਪੇ ਹੋਆ॥**

(ਗੁ.ਗ੍ਰੰ.ਸਾ. ਪੰਨਾ 968)

# ਬਾਬਾ ਸੁੰਦਰ ਜੀ



| | | |
|---|---|---|
| ਜਨਮ | : | 1560 ਈ. |
| ਜਨਮ ਅਸਥਾਨ | : | ਗੋਇੰਦਵਾਲ, ਪੰਜਾਬ |
| ਪਿਤਾ | : | ਭਾਈ ਅਨੰਦ ਜੀ |
| ਬਾਣੀ | : | ਕੁਲ ਜੋੜ 1 (ਸਦੁ), ਰਾਮਕਲੀ ਰਾਗ ਵਿੱਚ |
| ਅੰਤ ਕਾਲ | : | 1603 ਈ., ਗੋਇੰਦਵਾਲ |

ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥
ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥
(ਗੁ.ਗ੍ਰੰ.ਸਾ. ਪੰਨਾ 923)

